# 'ਜਪੁ' ਜੀ ਸਾਹਿਬ

## ਸੁਆਲ-ਜੁਆਬ

ਇਹ ਜਗਤ ਕਦੋਂ ਬਣਿਆ?
'ਚੜੀਐ ਹੋਇ ਇਕੀਸ' ਤੋਂ ਕੀ ਭਾਵ ਹੈ?
ਸੱਚੀ ਟਕਸਾਲ ਵਿੱਚ ਕਿਹੜੀਆਂ ਸੱਤ ਚੀਜ਼ਾਂ ਹੁੰਦੀਆਂ ਹਨ?
'ਮੰਨੇ' ਅਤੇ 'ਮੰਨੈ' ਵਿਚ ਕੀ ਫ਼ਰਕ ਹੈ?

ਸੁਕ੍ਰਿਤ

# 'ਜਪੁ' ਜੀ ਸਾਹਿਬ

# ਸੁਆਲ

# ਜੁਆਬ

## ਸੁਕ੍ਰਿਤ

**JAP JI SAHIB - SWAL-JWAB**



ਵੇਰਵੇ ਜਾਂ ਪੁੱਛਗਿੱਛ ਲਈ ਸੰਪਰਕ ਕਰੋ -

3454, ਫੇਜ-2, ਦੁੱਗਰੀ, ਲੁਧਿਆਣਾ

098146-12004, 0161-2520810

renukass@hotmail.com, singh.renukass@gmail.com

ਦਸਵੀਂ ਛਾਪ ਨਵੰਬਰ 2008

ਪ੍ਰਕਾਸ਼ਕ :

ਸੁਕ੍ਰਿਤ

*ਛਾਪਕ :*

ਪ੍ਰਿੰਟਵੈੱਲ, ਅੰਮ੍ਰਿਤਸਰ

ਭੇਟਾ—15 ਰੁਪਏ

# ਤਤਕਰਾ

# 1

## 'ਜਪੁ' ਜੀ
## ਚੋਣਵੇਂ ਸ਼ਬਦਾਂ ਦੇ ਅਰਥ

| | |
|---|---|
| ੧ੳ | ਉਚਾਰਨ ਵੇਲੇ ਇਸ ਦੇ ਤਿੰਨ ਹਿੱਸੇ ਕੀਤੇ ਜਾਂਦੇ ਹਨ-੧, ਓ ਅਤੇ ⁀ (ਕਾਰ), ਸੋ ਉਚਾਰਨ ਹੈ ਇੱਕ ਓਅੰਕਾਰ। ਇਕ ਅਕਾਲ ਪੁਰਖ, ਜੋ ਇਕ-ਰਸ ਵਿਆਪਕ ਹੈ। |
| ਸਤਿਨਾਮੁ | ਉਸ ਦਾ ਨਾਮ ਸਤਿ ਹੈ ਭਾਵ ਹੋਂਦ ਵਾਲਾ ਹੈ, ਓਹ ਸਚਮੁੱਚ ਹੈ, ਸੱਚਾ ਹੈ, ਸਦੀਵੀ ਹੈ। |
| ਕਰਤਾ ਪੁਰਖ | ਸ੍ਰਿਸ਼ਟੀ ਦਾ ਸਿਰਜਣਹਾਰ ਹੈ ਤੇ ਸਭ ਸ਼ਕਤੀਆਂ ਦਾ ਮਾਲਕ ਹੈ। |
| ਨਿਰਭਉ | ਓਹ ਕਿਸੇ ਦੇ ਡਰ ਦੇ ਅਧੀਨ ਨਹੀਂ, ਕਿਸੇ ਤੋਂ ਵੀ ਡਰਦਾ ਨਹੀਂ। |
| ਨਿਰਵੈਰੁ | ਓਹ ਕਿਸੇ ਨਾਲ ਵੈਰ ਨਹੀਂ ਰੱਖਦਾ। |
| ਅਕਾਲ ਮੂਰਤਿ | ਉਸ ਦੀ ਹੋਂਦ ਸਮੇਂ ਦੇ ਪ੍ਰਭਾਵ ਤੋਂ ਪਰ੍ਹਾਂ ਹੈ, ਕਾਲ ਤੋਂ ਬਾਹਰ ਹੈ ਭਾਵ ਸਮੇਂ-ਸਮੇਂ ਅਨੁਸਾਰ ਬਦਲਦਾ ਨਹੀਂ, ਨਾਸ ਨਹੀਂ ਹੁੰਦਾ। |

| | |
|---|---|
| ਅਜੂਨੀ | ਜੂਨਾਂ ਤੋਂ ਰਹਿਤ, ਉਹ ਜਨਮ ਮਰਨ ਵਿਚ ਆਉਣ ਵਾਲਾ ਨਹੀਂ। |
| ਸੈਭੰ | ਉਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੋਇਆ ਹੈ। |
| ਗੁਰ ਪ੍ਰਸਾਦਿ | ਗੁਰੂ ਦੀ ਕਿਰਪਾ ਨਾਲ ਮਿਲਦਾ ਹੈ। |
| ਆਦਿ | ਮੁੱਢ ਤੋਂ |
| ਸਚੁ | ਹੋਂਦ ਵਾਲਾ |
| ਜੁਗਾਦਿ | ਜੁਗਾਂ ਦੇ ਮੁੱਢ ਤੋਂ |
| ਸੋਚੈ | ਸੁਚਿ (ਪਵਿੱਤਰਤਾ) ਰੱਖਣ ਨਾਲ |
| ਸੋਚਿ | ਪਵਿੱਤਰਤਾ |
| ਸੋਚੀ | ਮੈਂ ਸੁੱਚ ਰੱਖਾਂ |
| ਚੁਪੈ | ਚੁੱਪ ਰਹਿਣ ਨਾਲ |
| ਚੁਪ | ਸ਼ਾਂਤੀ, ਮਨ ਦਾ ਟਿਕਾਉ |
| ਲਿਵ ਤਾਰ | ਇਕਤਾਰ ਸਮਾਧੀ |
| ਭੁਖਿਆ | ਤ੍ਰਿਸ਼ਨਾ ਦੇ ਅਧੀਨ ਰਹਾਂ |
| ਭੁਖ | ਤ੍ਰਿਸ਼ਨਾ, ਲਾਲਚ |
| ਬੰਨਾ | ਬੰਨ੍ਹ ਲਵਾਂ, ਸਾਂਭ ਲਵਾਂ |
| ਪੁਰੀਆ | ਸਾਰੇ ਲੋਕਾਂ/ਭਵਨਾਂ ਦੇ |
| ਭਾਰ | ਪਦਾਰਥਾਂ ਦੇ ਸਮੂਹ |
| ਸਹਸ | ਹਜ਼ਾਰਾਂ |
| ਸਚਿਆਰਾ | ਸੱਚ ਦਾ ਘਰ |

| | |
|---|---|
| ਪਾਲਿ | ਕੰਧ, ਦੀਵਾਰ |
| ਕੂੜ | ਝੂਠ |
| ਰਜਾਈ | ਰਜ਼ਾ ਵਾਲਾ, ਅਕਾਲ ਪੁਰਖ |
| ਨਾਲਿ | ਜੀਵ ਦੇ ਨਾਲ ਹੀ ਜਦ ਤੋਂ ਜਗਤ ਬਣਿਆ ਹੈ |
| ਹੁਕਮੀ | ਅਕਾਲ ਪੁਰਖ ਦੇ ਹੁਕਮ ਅਨੁਸਾਰ |
| ਆਕਾਰ | ਸਰੂਪ, ਸਰੀਰ |
| ਲਿਖਿ | ਲਿਖੇ ਅਨੁਸਾਰ |
| ਇਕਨਾ | ਕਈ ਮਨੁੱਖਾਂ ਨੂੰ |
| ਇਕਿ | ਕਈ ਮਨੁੱਖ |
| ਭਵਾਈਅਹਿ | ਜਨਮ-ਮਰਨ ਦੇ ਗੇੜ ਵਿਚ ਪਾਏ ਜਾਂਦੇ ਹਨ |
| ਸਭੁ ਕੋ | ਹਰੇਕ ਜੀਵ |
| ਬੁਝੈ | ਸਮਝ ਲਏ |
| ਕੋ | ਕੋਈ ਮਨੁੱਖ |
| ਤਾਣੁ | ਬਲ, ਤਾਕਤ |
| ਕਿਸੈ | ਜਿਸ ਕਿਸੇ ਮਨੁੱਖ ਨੂੰ |
| ਨੀਸਾਣੁ | (ਬਖ਼ਸ਼ਿਸ਼ ਦਾ) ਨਿਸ਼ਾਨ |
| ਚਾਰ | ਸੁੰਦਰ, ਸੋਹਣੀਆਂ |
| ਵਿਦਿਆ | ਵਿਦਿਆ ਦੁਆਰਾ |
| ਵਿਖਮੁ | ਕਠਨ, ਔਖਾ |
| ਵੀਚਾਰੁ | ਗਿਆਨ |

| | |
|---|---|
| ਸਾਜਿ | ਪੈਦਾ ਕਰ ਕੇ |
| ਖੇਹ | ਸੁਆਹ |
| ਜਾਪੈ | ਜਾਪਦਾ ਹੈ, ਪਰਤੀਤ ਹੁੰਦਾ ਹੈ |
| ਹਾਦਰਾ ਹਦੂਰਿ | ਹਾਜ਼ਰ-ਨਾਜ਼ਰ, ਸਭ ਥਾਈਂ ਹਾਜ਼ਰ |
| ਕਥਨਾ | ਕਹਿਣਾ |
| ਤੋਟਿ | ਗੁਣ ਵਰਣਨ ਕਰਨ ਦਾ ਅੰਤ |
| ਕਥਿ ਕਥਿ ਕਥੀ | ਆਖ ਆਖ ਕੇ ਆਖੀ ਹੈ, ਬੇਅੰਤ ਵਾਰੀ ਵਰਣਨ ਕੀਤਾ ਹੈ |
| ਕੋਟਿ | ਕ੍ਰੋੜ |
| ਦੇਦਾ | ਦੇਣ ਵਾਲਾ |
| ਜੁਗਾ ਜੁਗੰਤਰਿ | ਸਾਰੇ ਜੁਗਾਂ ਵਿਚ ਹੀ, ਸਦਾ ਤੋਂ ਹੀ |
| ਖਾਹੀ ਖਾਹਿ | ਵਰਤਦੇ ਚਲੇ ਆ ਰਹੇ ਹਨ |
| ਹੁਕਮੀ | ਹੁਕਮ ਦਾ ਮਾਲਕ ਅਕਾਲਪੁਰਖ |
| ਰਾਹੁ | ਰਸਤਾ, ਸੰਸਾਰ ਦੀ ਕਾਰ |
| ਵਿਗਸੈ | ਖਿੜ ਰਿਹਾ ਹੈ |
| ਵੇਪਰਵਾਹੁ | ਬੇਫ਼ਿਕਰ |
| ਸਾਚਾ | ਸਦਾ ਥਿਰ ਰਹਿਣ ਵਾਲਾ |
| ਭਾਖਿਆ | ਬੋਲੀ |
| ਭਾਉ | ਪ੍ਰੇਮ |
| ਅਪਾਰੁ | ਬੇਅੰਤ |
| ਆਖਹਿ | ਅਸੀਂ ਆਖਦੇ ਹਾਂ |
| ਮੰਗਹਿ | ਅਸੀਂ ਮੰਗਦੇ ਹਾਂ |

| | |
|---|---|
| ਕਿ | ਕੀ ? |
| ਮੁਹੌ | ਮੂੰਹ ਤੋਂ |
| ਕਿ ਬੋਲਣੁ | ਕਿਹੜਾ ਬਚਨ |
| ਅੰਮ੍ਰਿਤ ਵੇਲਾ | ਪੂਰਨ ਖਿੜਾਉ ਦਾ ਸਮਾਂ, ਉਹ ਸਮਾਂ ਜਿਸ ਵੇਲੇ ਮਨੁੱਖ ਦਾ ਮਨ ਆਮ ਤੌਰ 'ਤੇ ਸੰਸਾਰ ਦੇ ਝਮੇਲਿਆਂ ਤੋਂ ਵਿਹਲਾ ਹੁੰਦਾ ਹੈ |
| ਕਰਮੀ | ਪ੍ਰਭੂ ਦੀ ਮਿਹਰ ਨਾਲ |
| ਨਦਰੀ | ਰੱਬ ਦੀ ਮਿਹਰ ਦੀ ਨਜ਼ਰ |
| ਮੋਖੁ | ਮੁਕਤੀ |
| ਏਵੈ | ਇਸ ਤਰ੍ਹਾਂ |
| ਸਭੁ | ਸਭ ਥਾਈਂ |
| ਸਚਿਆਰੁ | ਹੋਂਦ ਦਾ ਘਰ, ਹਸਤੀ ਦਾ ਮਾਲਕ |
| ਥਾਪਿਆ ਨ ਜਾਇ | ਸਥਾਪਿਤ ਨਹੀਂ ਕੀਤਾ ਜਾ ਸਕਦਾ |
| ਕੀਤਾ ਨ ਹੋਇ | ਸਾਡਾ ਬਣਾਇਆ ਨਹੀਂ ਬਣਦਾ |
| ਨਿਰੰਜਨੁ ਸੋਇ | ਅੰਜਨ (ਮਾਇਆ) ਤੋਂ ਰਹਿਤ ਉਹ ਹਰੀ |
| ਮਾਨੁ | ਆਦਰ, ਵਡਿਆਈ |
| ਗੁਣੀ ਨਿਧਾਨੁ | ਗੁਣਾਂ ਦੇ ਖ਼ਜ਼ਾਨੇ ਨੂੰ |
| ਮਨਿ | ਮਨ ਵਿਚ |
| ਭਾਉ | ਰੱਬ ਦਾ ਪਿਆਰ |
| ਦੁਖੁ ਪਰਹਰਿ | ਦੁਖ ਨੂੰ ਦੂਰ ਕਰਕੇ |

| | |
|---|---|
| ਘਰਿ | ਹਿਰਦੇ ਵਿਚ |
| ਗੁਰਮੁਖਿ | ਗੁਰੂ ਵੱਲ ਮੂੰਹ ਕੀਤਿਆਂ, ਗੁਰੂ ਰਾਹੀਂ |
| ਨਾਦੰ | ਆਵਾਜ਼, ਜ਼ਿੰਦਗੀ ਦੀ ਰੁਮਕ, ਸ਼ਬਦ, ਨਾਮ |
| ਵੇਦੰ | ਗਿਆਨ |
| ਰਹਿਆ ਸਮਾਈ | ਸਭ ਥਾਈਂ ਵਿਆਪਕ ਹੈ |
| ਈਸਰੁ | ਸ਼ਿਵ |
| ਬਰਮਾ | ਬ੍ਰਹਮਾ |
| ਹਉ | ਮੈਂ |
| ਗੁਰਾ | ਹੇ ਸਤਿਗੁਰ |
| ਬੁਝਾਈ | ਸਮਝ |
| ਵਿਸਰਿ | ਭੁੱਲ |
| ਨਾਵਾ | ਮੈਂ ਇਸ਼ਨਾਨ ਕਰਾਂ |
| ਭਾਵਾ | ਮੈਂ ਚੰਗਾ ਲੱਗਾਂ |
| ਵਿਣੁ ਭਾਣੇ | ਰੱਬ ਨੂੰ ਚੰਗਾ ਲੱਗਣ ਤੋਂ ਬਿਨਾਂ |
| ਕਿ ਨਾਇ ਕਰੀ | ਨਹਾ ਕੇ ਮੈਂ ਕੀ ਕਰਾਂ ? |
| ਜੇਤੀ | ਜਿਤਨੀ |
| ਸਿਰਠਿ | ਸ੍ਰਿਸ਼ਟੀ, ਦੁਨੀਆਂ |
| ਉਪਾਈ | ਪੈਦਾ ਕੀਤੀ ਹੋਈ |
| ਵਿਣੁ ਕਰਮਾ | ਪ੍ਰਭੂ ਦੀ ਮਿਹਰ ਤੋਂ ਬਿਨਾਂ |
| ਮਤਿ ਵਿਚਿ | ਮਨੁੱਖ ਦੀ ਬੁੱਧ ਅੰਦਰ ਹੀ |

| | |
|---|---|
| ਮਾਣਿਕ | ਮੋਤੀ |
| ਜੁਗ ਚਾਰੇ | ਚਹੁੰ ਜੁਗਾਂ ਜਿਤਨੀ |
| ਆਰਜਾ | ਉਮਰ |
| ਦਸੂਣੀ | ਦਸ ਗੁਣੀ |
| ਨਵਾ ਖੰਡਾਂ ਵਿਚਿ | ਸਾਰੀ ਸ੍ਰਿਸ਼ਟੀ ਵਿਚ |
| ਜਸੁ | ਸ਼ੋਭਾ |
| ਕੀਰਤਿ | ਸ਼ੋਭਾ |
| ਨਦਰਿ | ਕਿਰਪਾ ਦ੍ਰਿਸ਼ਟੀ ਵਿਚ |
| ਕੀਟਾ ਅੰਦਰਿ ਕੀਟ | ਕੀੜਿਆਂ ਵਿਚ ਕੀੜਾ, ਮਮੂਲੀ ਜਿਹਾ ਕੀੜਾ |
| ਨਿਰਗੁਣਿ | ਗੁਣ ਹੀਨ ਮਨੁੱਖ ਵਿਚ |
| ਗੁਣਵੰਤਿਆ | ਗੁਣੀ ਮਨੁੱਖਾਂ ਨੂੰ |
| ਸੁਣਿਐ | ਸੁਣਨ ਨਾਲ, ਜੇ ਨਾਮ ਵਿਚ ਸੁਰਤ ਜੋੜੀ ਜਾਏ |
| ਸਿਧ | ਉਹ ਜੋਗੀ ਜਿਨ੍ਹਾਂ ਦੀ ਘਾਲ-ਕਮਾਈ ਸਫ਼ਲ ਹੋ ਚੁੱਕੀ ਹੈ |
| ਸੁਰਿ | ਦੇਵਤੇ |
| ਧਵਲ | ਬੌਲਦ, ਧਰਤੀ ਦਾ ਆਸਰਾ |
| ਦੀਪ | ਧਰਤੀ ਦੀ ਵੰਡ ਦੇ ਸੱਤ ਦੀਪ |
| ਲੋਅ | ਲੋਕ, ਭਵਣ |
| ਪੋਹਿ | ਡਰਨਾ, ਪ੍ਰਭਾਵ ਪਾਵਣਾ |
| ਵਿਗਾਸੁ | ਖਿੜਾਉ, ਖ਼ੁਸ਼ੀ |

| | |
|---|---|
| ਈਸਰੁ | ਸ਼ਿਵ |
| ਇੰਦੁ | ਇੰਦਰ ਦੇਵਤਾ |
| ਮੁਖਿ | ਮੂੰਹ ਨਾਲ, ਮੂੰਹੋਂ |
| ਸਾਲਾਹਣ | ਸਿਫ਼ਤ ਸਲਾਹਾਂ, ਰੱਬ ਦੀਆਂ ਵਡਿਆਈਆਂ |
| ਜੋਗ ਜੁਗਤਿ | ਜੋਗ ਦੇ ਸਾਧਨ |
| ਸਤੁ ਸੰਤੋਖ | ਦਾਨ ਤੇ ਸੰਤੋਖ |
| ਅਠਸਠਿ | ਅਠਾਹਠ ਤੀਰਥ |
| ਸਰਾ ਗੁਣਾ ਕੇ | ਬੇਅੰਤ ਗੁਣਾਂ ਦੇ |
| ਗਾਹ | ਗਾਹੁਣ ਵਾਲੇ, ਵਾਕਫ਼ੀ ਵਾਲੇ |
| ਅਸਗਾਹ | ਡੂੰਘਾ ਸਮੁੰਦਰ, ਸੰਸਾਰ |
| ਹਾਥ ਹੋਵੈ | ਅਸਲੀਅਤ ਦੀ ਸਮਝ |
| ਮੰਨੇ ਕੀ | ਮੰਨਣ ਵਾਲੇ ਦੀ |
| ਗਤਿ | ਹਾਲਤ, ਅਵਸਥਾ |
| ਮੰਨਿ ਜਾਣੈ | ਸ਼ਰਧਾ ਰੱਖ ਕੇ ਵੇਖੇ, ਮੰਨ ਕੇ ਵੇਖੇ |
| ਮਨਿ | ਮਨ ਵਿਚ |
| ਮੰਨੈ | ਜੇ ਮੰਨ ਲਈਏ, ਜੇ ਪ੍ਰਭੂ ਦੇ ਨਾਮ ਵਿਚ ਲਗਨ ਲੱਗ ਜਾਏ |
| ਸੁਰਤਿ ਹੋਵੈ | ਉੱਚੀ ਸੁਰਤ ਹੋ ਜਾਂਦੀ ਹੈ |
| ਬੁਧਿ | ਜਾਗ੍ਰਤ |
| ਸੁਧਿ | ਖ਼ਬਰ, ਸੋਝੀ |
| ਮੁਹਿ | ਮੂੰਹ ਉੱਤੇ |

| | |
|---|---|
| ਜਮ ਕੈ ਸਾਥਿ | ਜਮਾਂ ਦੇ ਨਾਲ |
| ਮਾਰਗਿ | ਰਾਹ ਵਿਚ |
| ਠਾਕ | ਰੋਕ |
| ਪਤਿ ਸਿਉ | ਇੱਜ਼ਤ ਨਾਲ |
| ਪਰਗਟੁ | ਪਰਸਿੱਧ ਹੋ ਕੇ |
| ਮੋਖੁ ਦੁਆਰੁ | ਮੁਕਤੀ ਦਾ ਦਰਵਾਜ਼ਾ |
| ਪਰਵਾਰੈ | ਪਰਵਾਰ ਨੂੰ |
| ਸਾਧਾਰੁ | ਆਧਾਰ ਸਹਿਤ ਕਰਦਾ ਹੈ, ਅਕਾਲਪੁਰਖ ਦੀ ਟੇਕ ਦ੍ਰਿੜ੍ਹ ਕਰਾਉਂਦਾ ਹੈ |
| ਤਰੈ | ਗੁਰੂ ਆਪ ਤਰਦਾ ਹੈ |
| ਤਾਰੇ ਸਿਖ | ਸਿੱਖਾਂ ਨੂੰ ਤਾਰਦਾ ਹੈ |
| ਭਵਹਿ ਨ ਭਿਖ | ਲੋੜਾਂ ਦੀ ਖ਼ਾਤਰ ਦਰ-ਦਰ ਨਹੀਂ ਰੁਲਦੇ ਫਿਰਦੇ |
| ਪੰਚ | ਉਹ ਮਨੁੱਖ, ਜਿਨ੍ਹਾਂ ਨਾਮ ਸੁਣਿਆ ਹੈ ਤੇ ਮੰਨਿਆ ਹੈ, ਭਾਵ ਓਹ ਜਿਨ੍ਹਾਂ ਦਾ ਜ਼ਿਕਰ ਪਿਛਲੀਆਂ 8 ਪਉੜੀਆਂ ਵਿਚ ਆਇਆ ਹੈ |
| ਗੁਰੁ ਏਕੁ | ਕੇਵਲ ਗੁਰੂ ਹੀ |
| ਧਿਆਨੁ | ਸੁਰਤ ਦਾ ਨਿਸ਼ਾਨਾ |
| ਕਰਤੇ ਕੈ ਕਰਣੈ | ਕਰਤਾਰ ਦੀ ਕੁਦਰਤ ਦਾ |
| ਸੁਮਾਰੁ | ਹਿਸਾਬ, ਲੇਖਾ |

| | |
|---|---|
| ਧੌਲੁ | ਬਲਦ |
| ਦਇਆ ਕਾ ਪੂਤੁ | ਜਿਸ ਹਿਰਦੇ ਵਿਚ ਦਇਆ ਹੈ |
| ਧਰਮੁ | ਅਕਾਲਪੁਰਖ ਦਾ ਨਿਯਮ |
| ਸੂਤਿ | ਸੂਤਰ ਵਿਚ, ਮਰਯਾਦਾ ਵਿਚ |
| ਕੇਤਾ ਭਾਰੁ | ਬੇਅੰਤ ਭਾਰ |
| ਧਰਤੀ ਹੋਰੁ | ਧਰਤੀ ਦੇ ਹੇਠਾਂ ਹੋਰ ਬਲਦ |
| ਪਰੈ | ਉਸ ਤੋਂ ਹੇਠਾਂ |
| ਤਲੈ | ਉਸ ਬਲਦ ਦੇ ਹੇਠਾਂ |
| ਕਵਣੁ ਜੋਰੁ | ਕਿਹੜਾ ਸਹਾਰਾ |
| ਕੇ ਨਾਵ | ਕਈ ਨਾਵਾਂ ਦੇ |
| ਵੁੜੀ ਕਲਾਮ | ਕਲਮ ਨੂੰ ਰੋਕਣ ਤੋਂ ਬਿਨਾਂ ਹੀ |
| ਪਸਾਉ | ਪਸਾਰਾ, ਸੰਸਾਰ |
| ਕਵਾਉ | ਬਚਨ, ਹੁਕਮ |
| ਸੁਆਲਿਹੁ | ਸੁੰਦਰ |
| ਕੂਤੁ | ਮਾਪ, ਅੰਦਾਜ਼ਾ |
| ਕੁਦਰਤਿ | ਤਾਕਤ, ਸਮਰਥਾ |
| ਕਵਣ | ਕਿਹੜੀ, ਕੀ ? |
| ਵਾਰਿਆ ਨਾ ਜਾਵਾ | ਮੇਰੀ ਕੀ ਪਾਇਆਂ ਹੈ ? |
| ਸਾਈ ਕਾਰ | ਓਹੋ ਕੰਮ |
| ਸਲਾਮਤਿ | ਥਿਰ, ਅਟੱਲ |
| ਅਸੰਖ | ਅਣਗਿਣਤ |

| | |
|---|---|
| ਭਾਉ | ਪਿਆਰ |
| ਤਪਤਾਉ | ਤਪਾਂ ਦਾ ਤਪਣਾ |
| ਉਦਾਸ ਰਹਹਿ | ਉਪਰਾਮ ਰਹਿੰਦੇ ਹਨ |
| ਸਤੀ | ਦਾਨੀ ਮਨੁੱਖ |
| ਦਾਤਾਰ | ਦਾਤਾਂ ਦੇਣ ਵਾਲੇ |
| ਸੂਰ | ਸੂਰਮੇ, ਜੋਧੇ |
| ਭਖਸਾਰ | ਸ਼ਸਤ੍ਰਾਂ ਦੇ ਵਾਰ ਸਹਿਣ ਵਾਲੇ |
| ਲਿਵ ਲਾਇ ਤਾਰ | ਇਕ-ਰਸ ਲਿਵ ਲਾ ਕੇ |
| ਮੂਰਖ ਅੰਧ ਘੋਰ | ਪਰਲੇ ਦਰਜੇ ਦੇ ਮੂਰਖ |
| ਅਮਰ | ਹੁਕਮ |
| ਜੋਰ | ਵਧੀਕੀਆਂ |
| ਗਲਵਢ | ਗਲ ਵੱਢਣ ਵਾਲੇ, ਕਾਤਲ |
| ਕੂੜਿਆਰ | ਝੂਠ ਦੇ ਸੁਭਾਉ ਵਾਲੇ |
| ਕੂੜੈ | ਕੂੜ ਵਿਚ ਹੀ |
| ਮਲੇਛ | ਮਲੀਨ ਮਤ ਵਾਲੇ |
| ਭਖਿ ਖਾਹਿ | ਹਾਬੜਿਆਂ ਵਾਂਗ ਖਾਈ ਜਾਂਦੇ ਹਨ |
| ਅਗੰਮ | ਜਿਸ ਤਾਈਂ ਪਹੁੰਚ ਨਾ ਹੋ ਸਕੇ |
| ਲੋਅ | ਭਵਣ |
| ਅਖਰੀ | ਅੱਖਰਾਂ ਦੇ ਰਾਹੀਂ ਹੀ |
| ਸਾਲਾਹ | ਸਿਫ਼ਤ |
| ਗੁਣ ਗਾਹ | ਗੁਣਾਂ ਦੇ ਵਾਕਿਫ਼ |

| | |
|---|---|
| ਲਿਖਣੁ ਬਾਣਿ | ਬਾਣੀ ਦਾ ਲਿਖਣਾ |
| ਬਾਣਿ ਬੋਲਣੁ | ਬਾਣੀ (ਬੋਲੀ) ਦਾ ਬੋਲਣਾ |
| ਅਖਰਾ ਸਿਰਿ | ਅੱਖਰਾਂ ਦੇ ਰਾਹੀਂ ਹੀ |
| ਵਖਾਣਿ | ਦੱਸਿਆ ਜਾ ਸਕਦਾ ਹੈ |
| ਭਰੀਐ | ਜੇ ਭਰ ਜਾਏ |
| ਖੇਹ | ਮਿੱਟੀ, ਧੂੜ |
| ਪਲੀਤੀ | ਪਲੀਤ, ਗੰਦਾ |
| ਲਈਐ ਧੋਇ | ਧੋ ਲਈਦਾ ਹੈ |
| ਮਤਿ | ਬੁੱਧ |
| ਨਾਵੈ ਕੈ ਰੰਗਿ | ਨਾਮ ਦੇ ਪ੍ਰੇਮ ਨਾਲ |
| ਕਰਿ ਕਰਿ ਕਰਣਾ | ਆਪੋ ਆਪਣੇ ਕਰਮ ਕਰ ਕੇ |
| ਆਵਹੁ ਜਾਹੁ | ਆਵਹਿੰਗਾ ਤੇ ਜਾਹਿੰਗਾ |
| ਅੰਤਰਗਤਿ ਤੀਰਥ | ਅੰਦਰਲੇ ਤੀਰਥ ਉੱਤੇ |
| ਮਲਿ | ਮਲ-ਮਲ ਕੇ, ਚੰਗੀ ਤਰ੍ਹਾਂ |
| ਸੁਅਸਤਿ | ਜੈ ਹੋਵੇ ਤੇਰੀ |
| ਬਰਮਾਉ | ਬ੍ਰਹਮਾ |
| ਆਥਿ | ਮਾਇਆ |
| ਸਤਿ | ਸਦਾ ਥਿਰ |
| ਸੁਹਾਣੁ | ਸੁਬਹਾਨੁ, ਸੋਹਣਾ |
| ਵੇਲਾ | ਸਮਾਂ |
| ਵਖਤੁ | ਸਮਾਂ, ਵਕਤ |

| | |
|---|---|
| ਜਿ | ਨਹੀਂ ਤਾਂ |
| ਹੋਵੈ | ਹੁੰਦਾ, ਬਣਿਆ ਹੁੰਦਾ |
| ਲੇਖੁ ਪੁਰਾਣੁ | ਪੁਰਾਣ ਰੂਪ ਲੇਖ |
| ਸਿਰਠੀ ਕਉ | ਜਗਤ ਨੂੰ |
| ਸਾਜੇ | ਪੈਦਾ ਕਰਦਾ ਹੈ |
| ਕਿਵ ਕਰਿ | ਕਿਉਂ ਕਰਿ, ਕਿਸ ਤਰ੍ਹਾਂ ? |
| ਸਾਲਾਹੀ | ਮੈਂ ਅਕਾਲਪੁਰਖ ਦੀ ਵਡਿਆਈ ਕਰਾਂ |
| ਨਾਈ | ਵਡਿਆਈ |
| ਅਗੈ ਗਇਆ | ਅਕਾਲਪੁਰਖ ਦੇ ਦਰ 'ਤੇ ਜਾ ਕੇ |
| ਓੜਕ | ਅਖ਼ੀਰ, ਅੰਤ |
| ਇਕ ਵਾਤ | ਇਕ ਗੱਲ, ਇਕ-ਜ਼ਬਾਨ ਹੋ ਕੇ |
| ਸਹਸ | ਹਜ਼ਾਰ |
| ਕਤੇਬਾਂ | ਈਸਾਈ ਮਤ ਤੇ ਇਸਲਾਮ ਆਦਿਕ ਦੀਆਂ ਚਾਰ ਕਿਤਾਬਾਂ : ਕੁਰਾਨ, ਅੰਜੀਲ, ਤੌਰਤੇ ਤੇ ਜ਼ੰਬੂਰ |
| ਅਸੁਲੂ | ਮੁੱਢ |
| ਇਕੁ ਧਾਤੁ | ਇਕ ਅਕਾਲਪੁਰਖ |
| ਵਿਣਾਸੁ | ਲੇਖੇ ਦਾ ਅੰਤ |
| ਸਾਲਾਹੀ | ਸਲਾਹੁਣ ਜੋਗ ਪਰਮਾਤਮਾ |
| ਏਤੀ ਸੁਰਤਿ | ਇਤਨੀ ਸਮਝ |

| | |
|---|---|
| ਵਾਹ | ਵਹਿਣ, ਨਾਲੇ |
| ਸਮੁੰਦ ਸਾਹ ਸੁਲਤਾਨ | ਸਮੁੰਦਰਾਂ ਦੇ ਪਾਤਸ਼ਾਹ ਤੇ ਸੁਲਤਾਨ |
| ਗਿਰਹਾ ਸੇਤੀ | ਪਹਾੜਾਂ ਜੇਡੇ |
| ਤੁਲਿ | ਬਰਾਬਰ |
| ਮੰਤੁ | ਸਲਾਹ |
| ਪਾਰਾਵਾਰੁ | ਪਾਰਲਾ ਤੇ ਉਰਲਾ ਬੰਨਾ |
| ਅੰਤ ਕਾਰਣਿ | ਹੱਦ-ਬੰਨਾ ਲੱਭਣ ਲਈ |
| ਥਾਉ | ਅਕਾਲਪੁਰਖ ਦੇ ਨਿਵਾਸ ਦਾ ਟਿਕਾਣਾ |
| ਨਾਉ | ਨਾਮਣਾ, ਵਡਿਆਈ |
| ਜੇਵਡ | ਜੇਡਾ ਵੱਡਾ |
| ਆਪਿ ਆਪਿ | ਕੇਵਲ ਆਪ ਹੀ |
| ਕਰਮੁ | ਬਖਸ਼ਿਸ਼ |
| ਤਮਾਇ | ਲਾਲਚ, ਤ੍ਰਿਸ਼ਨਾ |
| ਵੇਕਾਰ | ਵਿਕਾਰਾਂ ਵਿਚ |
| ਖਪਿ ਤੁਟਹਿ | ਖਪ-ਖਪ ਕੇ ਨਾਸ਼ ਹੁੰਦੇ ਹਨ |
| ਮੁਕਰੁ ਪਾਹਿ | ਮੁਕਰ ਪੈਂਦੇ ਹਨ |
| ਖਾਹੀ ਖਾਹਿ | ਖਾਈ ਜਾਂਦੇ ਹਨ |
| ਬੰਦਿ | ਬੰਧਨ ਤੋਂ |
| ਖਲਾਸੀ | ਮੁਕਤੀ, ਛੁਟਕਾਰਾ |
| ਖਾਇਕੁ | ਕੱਚਾ ਮਨੁੱਖ, ਮੂਰਖ |

| | |
|---|---|
| ਆਖਣਿ ਪਾਇ | ਆਖਣ ਦਾ ਯਤਨ ਕਰੇ |
| ਸਿ ਭਿ | ਇਹ ਗੱਲ ਭੀ |
| ਕੇਈ ਕੇਇ | ਕਈ ਮਨੁੱਖ |
| ਪਾਤਿਸਾਹੀ ਪਾਤਿਸਾਹੁ | ਪਾਤਸ਼ਾਹਾਂ ਦਾ ਪਾਤਸ਼ਾਹ |
| ਅਮੁਲ | ਜਿਸਦਾ ਮੁੱਲ ਨਾ ਪੈ ਸਕੇ |
| ਵਾਪਾਰੀਏ | ਵਪਾਰ ਕਰਨ ਵਾਲੇ |
| ਭਾਇ | ਪ੍ਰੇਮ ਵਿਚ |
| ਸਮਾਹਿ | ਲੀਨ ਹਨ |
| ਦੀਬਾਣੁ | ਰਾਜ-ਦਰਬਾਰ |
| ਤੁਲੁ | ਤੋਲ |
| ਪਰਵਾਣੁ | ਤੋਲਣ ਵਾਲਾ ਵੱਟਾ |
| ਨੀਸਾਣੁ | ਬਖ਼ਸ਼ਿਸ਼ ਦਾ ਨਿਸ਼ਾਨ |
| ਅਮੁਲੋ ਅਮੁਲੁ | ਅੰਦਾਜ਼ਿਆਂ ਤੋਂ ਪਰੇ |
| ਲਿਵ ਲਾਇ | ਧਿਆਨ ਜੋੜ ਕੇ |
| ਬਰਮੇ | ਕਈ ਬ੍ਰਹਮਾ |
| ਇੰਦ | ਇੰਦਰ ਦੇਵਤੇ, |
| ਤੈ | ਅਤੇ, ਤੇ |
| ਈਸਰ | ਸ਼ਿਵ |
| ਬੁੱਧ | ਮਹਾਤਮਾ ਬੁੱਧ |
| ਦਾਨਵ | ਰਾਖਸ਼, ਦੈਂਤ |
| ਸਾਚਾ ਸੋਇ | ਸਦਾ ਥਿਰ ਰਹਿਣ ਵਾਲਾ |

| | |
|---|---|
| ਬੋਲੁ ਵਿਗਾੜੁ | ਬੋਲ ਨੂੰ ਵਿਗਾੜਨ ਵਾਲਾ, ਬੜਬੋਲਾ |
| ਨਾਦ | ਆਵਾਜ਼, ਸ਼ਬਦ, ਰਾਗ |
| ਵਾਵਣਹਾਰੇ | ਵਜਾਉਣ ਵਾਲੇ |
| ਪਰੀ | ਰਾਗਣੀ |
| ਸਿਉ | ਸਮੇਤ, ਸਣੇ |
| ਚਿਤੁ ਗੁਪਤੁ | ਜੀਵਾਂ ਦੇ ਚੰਗੇ-ਮੰਦੇ ਕਰਮਾਂ ਦਾ ਲੇਖਾ ਲਿਖਣ ਵਾਲੇ |
| ਬੈਸੰਤਰੁ | ਅੱਗ |
| ਇਦਾਸਣਿ | ਇਦਆਸਣਿ - ਇੰਦਰ ਦੇ ਆਸਣ ਉਤੇ |
| ਦੇਵਤਿਆ ਨਾਲੇ | ਦੇਵਤਿਆਂ ਸਮੇਤ |
| ਸਿਧ | ਉਹ ਵਿਅਕਤੀ ਜੋ ਮਨੁੱਖਾਂ ਦੀ ਸ਼੍ਰੇਣੀ ਤੋਂ ਉਤਾਂਹ ਹਨ ਤੇ ਦੇਵਤਿਆਂ ਤੋਂ ਹੇਠ |
| ਵਿਚਾਰੇ | ਵਿਚਾਰ-ਵਿਚਾਰ ਕੇ |
| ਸਤੀ | ਦਾਨੀ |
| ਵੀਰ ਕਰਾਰੇ | ਤਕੜੇ ਸੂਰਮੇ |
| ਰਖੀਸਰ | ਵੱਡੇ ਵੱਡੇ ਰਿਖੀ |
| ਮੋਹਣੀਆ | ਸੁੰਦਰ ਇਸਤਰੀਆਂ |
| ਮਛ | ਮਾਤ ਲੋਕ ਵਿਚ |
| ਪਇਆਲੇ | ਪਾਤਾਲ ਵਿਚ |

| | |
|---|---|
| ਉਪਾਏ ਤੇਰੇ | ਤੇਰੇ ਪੈਦਾ ਕੀਤੇ ਹੋਏ |
| ਅਠ ਸਠਿ | 8 ਤੇ 60 ਭਾਵ 68 ਅਠਾਹਠ |
| ਮਹਾਬਲ | ਵੱਡੇ ਬਲ ਵਾਲੇ |
| ਖਾਣੀ ਚਾਰੇ | ਚਾਰੇ ਖਾਣੀਆਂ - ਅੰਡਜ਼, ਜੇਰਜ਼, ਸੇਤਜ਼, ਉਤਭੁਜ |
| ਖੰਡ | ਟੋਟਾ |
| ਮੰਡ | ਬ੍ਰਹਿਮੰਡ ਦਾ ਇਕ ਚੱਕਰ, ਜਿਸ ਵਿਚ ਇਕ ਸੂਰਜ, ਇਕ ਚੰਦ੍ਰਮਾ ਤੇ ਧਰਤੀ ਆਦਿਕ ਗਿਣੇ ਜਾਂਦੇ ਹਨ |
| ਵਰਭੰਡਾ | ਸਾਰੀ ਸ੍ਰਿਸ਼ਟੀ |
| ਕਰਿ ਕਰਿ | ਬਣਾ ਕੇ, ਰਚ ਕੇ |
| ਰਤੇ | ਰੰਗੇ ਹੋਏ |
| ਰਸਾਲੇ | ਰਸ ਦੇ ਘਰ, ਰਸੀਏ |
| ਨਾਈ | ਵਡਿਆਈ |
| ਜਾਇ ਨ | ਜੰਮਦਾ ਨਹੀਂ |
| ਨ ਜਾਸੀ | ਨਾ ਹੀ ਮਰੇਗਾ |
| ਰੰਗੀ ਰੰਗੀ | ਕਈ ਰੰਗਾਂ ਦੀ |
| ਭਾਤੀ | ਕਈ ਕਿਸਮਾਂ ਦੀ |
| ਜਿਨਸੀ | ਕਈ ਜਿਨਸਾਂ ਦੀ |
| ਨ ਕਰਣਾ ਜਾਈ | ਨਹੀਂ ਕੀਤਾ ਜਾ ਸਕਦਾ |
| ਸਾਹਾ ਪਾਤਿਸਾਹਿਬੁ | ਸ਼ਾਹਾਂ ਦਾ ਪਾਤਿਸ਼ਾਹ |

| | |
|---|---|
| ਮੁੰਦਾ | ਮੁੰਦਰਾਂ |
| ਸਰਮੁ | ਉੱਦਮ |
| ਪਤੁ | ਪਾਤਰ, ਖੱਪਰ |
| ਬਿਭੂਤਿ | ਗੋਹਿਆਂ ਦੀ ਸੁਆਹ |
| ਪਰਤੀਤਿ | ਸ਼ਰਧਾ,ਯਕੀਨ |
| ਆਈ ਪੰਥੁ | ਜੋਗੀਆਂ ਦੇ 12 ਫ਼ਿਰਕੇ ਹਨ, ਉਹਨਾਂ ਵਿਚੋਂ ਸਭ ਤੋਂ ਉੱਚਾ ਹੈ ਇਹ ਫਿਰਕਾ |
| ਜਮਾਤੀ | ਮਿੱਤਰ ਸੱਜਣ |
| ਆਦੇਸੁ | ਪਰਣਾਮ |
| ਤਿਸੈ | ਉਸੇ ਹੀ ਅਕਾਲ ਪੁਰਖ ਨੂੰ |
| ਆਦਿ | ਮੁੱਢ ਤੋਂ |
| ਅਨੀਲੁ | ਕਲੰਕ ਰਹਿਤ, ਪਵਿੱਤਰ, ਸ਼ੁੱਧ-ਸਰੂਪ |
| ਅਨਾਦਿ | ਜਿਸ ਦਾ ਕੋਈ ਮੁੱਢ ਨਹੀਂ ਹੈ |
| ਅਨਾਹਤਿ | ਨਾਸ਼-ਰਹਿਤ, ਇਕ ਰਸ |
| ਭੁਗਤਿ | ਚੂਰਮਾ |
| ਭੰਡਾਰਣਿ | ਭੰਡਾਰਾ ਵਰਤਾਣ ਵਾਲੀ |
| ਘਟਿ ਘਟਿ | ਹਰੇਕ ਸਰੀਰ ਵਿਚ |
| ਵਾਜਹਿ | ਵਜ ਰਹੇ ਹਨ |
| ਨਾਦ | ਸ਼ਬਦ |
| ਨਾਥੀ | ਨੱਥੀ ਹੋਈ , ਵੱਸ ਵਿਚ |

| | |
|---|---|
| ਰਿਧਿ | ਪਰਤਾਪ, ਵਡਿਆਈ |
| ਸਿਧਿ | 'ਸਫ਼ਲਤਾ', 'ਕਰਾਮਾਤ' |
| ਅਵਰਾ | ਹੋਰ, ਅਕਾਲਪੁਰਖ ਤੋਂ ਲਾਂਭੇ ਵੱਲ ਲੈ ਜਾਣ ਵਾਲੇ |
| ਸਾਦ | ਸੁਆਦ, ਚਸਕੇ |
| ਸੰਜੋਗੁ | ਮੇਲ |
| ਵਿਜੋਗੁ | ਵਿਛੋੜਾ |
| ਦੁਇ | ਦੋਵੇਂ |
| ਏਕਾ | ਇਕੱਲੀ |
| ਮਾਈ | ਮਾਇਆ |
| ਜੁਗਤਿ | ਤਰੀਕੇ |
| ਵਿਆਈ | ਪ੍ਰਸੂਤੀ ਹੋਈ |
| ਪਰਵਾਣੁ | ਪਰਤੱਖ |
| ਸੰਸਾਰੀ | ਘਰਬਾਰੀ |
| ਭੰਡਾਰੀ | ਭੰਡਾਰੇ ਦਾ ਮਾਲਕ |
| ਦੀਬਾਣੁ | ਦਰਬਾਰ, ਕਚਹਿਰੀ |
| ਨਦਰਿ ਨ ਆਵੈ | ਦਿਸਦਾ ਨਹੀਂ |
| ਵਿਡਾਣੁ | ਅਸਚਰਜ, ਕੌਤਕ |
| ਆਸਣੁ | ਟਿਕਾਣਾ |
| ਲੋਇ ਲੋਇ | ਹਰੇਕ ਭਵਨ ਵਿਚ |
| ਇਕ ਦੂ ਜੀਭੌ | ਇਕ ਜੀਭ ਤੋਂ |

| | |
|---|---|
| ਵੀਸ | ਵੀਹ |
| ਗੇੜਾ | ਫੇਰੇ |
| ਪਤਿ ਪਵੜੀਆ | ਪਤੀ ਨੂੰ ਮਿਲਣ ਵਾਸਤੇ ਜੋ ਪਉੜੀਆਂ ਹਨ |
| ਹੋਇ ਇਕੀਸ | ਇਕਰੂਪ ਹੋ ਕੇ, ਆਪਾ-ਭਾਵ ਗਵਾ ਕੇ |
| ਨਦਰੀ | ਅਕਾਲਪੁਰਖ ਦੀ ਮਿਹਰ ਦੀ ਨਜ਼ਰ ਨਾਲ |
| ਪਾਈਐ | ਪਾਈਦਾ ਹੈ |
| ਕੂੜੈ | ਕੂੜੇ ਮਨੁੱਖ ਦੀ |
| ਕੂੜੀ ਠੀਸ | ਝੂਠੀ ਗੱਪ |
| ਜੋਰੁ | ਸਮਰੱਥਾ, ਮਨ ਦੀ ਮਰਜ਼ੀ |
| ਸੁਰਤੀ | ਆਤਮਕ ਜਾਗ ਵਿਚ |
| ਰਾਤੀ | ਰਾਤਾਂ |
| ਰੁੱਤੀ | ਰੁੱਤਾਂ, ਥਿਤੀ-ਥਿੱਤਾਂ |
| ਵਾਰ | ਦਿਹਾੜੇ, ਦਿਨ |
| ਧਰਮਸਾਲ | ਧਰਮ ਕਮਾਉਣ ਦਾ ਅਸਥਾਨ |
| ਕਰਮੀ ਕਰਮੀ | ਕਰਮਾਂ ਅਨੁਸਾਰ |
| ਤਿਥੈ | ਅਕਾਲਪੁਰਖ ਦੇ ਦਰਬਾਰ ਵਿਚ |
| ਪਰਵਾਣੁ | ਪਰਤੱਖ ਤੌਰ 'ਤੇ |
| ਨਦਰੀ ਕਰਮਿ | ਅਕਾਲਪੁਰਖ ਦੀ ਬਖ਼ਸ਼ਿਸ਼ ਨਾਲ |
| ਪਵੈ ਨੀਸਾਣੁ | ਵਡਿਆਈ ਦਾ ਨਿਸ਼ਾਨ |

| | |
|---|---|
| ਕਚ | ਕਚਿਆਈ |
| ਪਕਾਈ | ਪਕਿਆਈ |
| ਜਾਪੈ ਜਾਇ | ਜਾਣਿਆ ਜਾਂਦਾ ਹੈ, ਵੇਖਿਆ ਜਾਂਦਾ ਹੈ |
| ਧਰਮੁ | ਮੰਤਵ, ਕਰਤੱਬ |
| ਕਰਮੁ | ਕੰਮ, ਕਰਤੱਬ |
| ਮਹੇਸ | ਸ਼ਿਵ |
| ਘਾੜਤਿ ਘੜੀਅਹਿ | ਘੜੇ ਜਾ ਰਹੇ ਹਨ |
| ਕੇ ਵੇਸ | ਕਈ ਵੇਸਾਂ ਦੇ |
| ਕਰਮ ਭੂਮੀ | ਕੰਮ ਕਰਨ ਦੀਆਂ ਧਰਤੀਆਂ |
| ਮੇਰ | ਮੇਰੂ ਪਰਬਤ |
| ਧੂ | ਧਰੂ ਭਗਤ |
| ਬੁਧ | ਅਵਤਾਰ |
| ਦੇਵੀ ਵੇਸ | ਦੇਵੀਆਂ ਦੇ ਪਹਿਰਾਵੇ |
| ਦਾਨਵ | ਰਾਖਸ਼ |
| ਮੁਨਿ | ਮੋਨ ਧਾਰੀ |
| ਪਾਤ | ਪਾਤਸ਼ਾਹ |
| ਨਰਿੰਦ | ਰਾਜੇ |
| ਸੁਰਤੀ | ਲਿਵ |
| ਪਰਚੰਡੁ | ਤੇਜ਼, ਬਲਵਾਨ |
| ਨਾਦ | ਰਾਗ |

| | |
|---|---|
| ਬਿਨੋਦ | ਤਮਾਸ਼ੇ |
| ਕੋਡ | ਕੌਤਕ |
| ਸਰਮ | ਮਿਹਨਤ |
| ਬਾਣੀ | ਬਨਾਵਟ |
| ਅਨੂਪੁ | ਬਹੁਤ ਸੋਹਣਾ |
| ਮਨਿ ਬੁਧਿ | ਮਨ ਵਿਚ ਜਾਗ੍ਰਤੀ |
| ਸਿਧਾ ਕੀ ਸੁਧਿ | ਸਿੱਧਾਂ ਵਾਲੀ ਅਕਲ |
| ਕਰਮ | ਬਖ਼ਸ਼ਿਸ਼ |
| ਜੋਰੁ | ਬਲ, ਤਾਕਤ |
| ਰਾਮੁ | ਅਕਾਲਪੁਰਖ |
| ਸੀਤੋ ਸੀਤਾ | ਪੂਰਨ ਤੌਰ 'ਤੇ ਸੀਤਾ-ਪ੍ਰੋਤਾ ਹੋਇਆ ਹੈ |
| ਕੇ ਲੋਅ | ਕਈ ਭਵਨਾਂ ਦੇ |
| ਸਚਾ ਸੋਇ | ਉਹ ਸੱਚਾ ਹਰੀ |
| ਸਚ ਖੰਡਿ | ਸੱਚ ਖੰਡ ਵਿਚ |
| ਕਰਿ ਕਰਿ | ਸ੍ਰਿਸ਼ਟੀ ਰਚ ਕੇ |
| ਨਦਰਿ ਨਿਹਾਲ | ਨਿਹਾਲ ਕਰਨੀ ਵਾਲੀ ਨਜ਼ਰ ਨਾਲ |
| ਵੇਖੈ | ਵੇਖਦਾ ਹੈ, ਸੰਭਾਲ ਕਰਦਾ ਹੈ |
| ਵਰਭੰਡ | ਬ੍ਰਹਿਮੰਡ |
| ਵਿਗਸੈ | ਵਿਗਸਦਾ ਹੈ, ਖ਼ੁਸ਼ ਹੁੰਦਾ ਹੈ |
| ਕਰੜਾ ਸਾਰੁ | ਕਰੜਾ ਜਿਵੇਂ ਲੋਹਾ ਹੋਵੇ |

| | |
|---|---|
| ਜਤੁ | ਆਪਣੇ ਸਰੀਰਕ ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਰੋਕ ਕੇ ਰੱਖਣਾ |
| ਪਾਹਾਰਾ | ਸੁਨਿਆਰ ਦੀ ਦੁਕਾਨ |
| ਵੇਦੁ | ਗਿਆਨ |
| ਹਥੀਆਰੁ | ਹਥੌੜਾ |
| ਭਉ | ਅਕਾਲ ਪੁਰਖ ਦਾ ਡਰ |
| ਖਲਾ | ਧੌਂਕਣੀ |
| ਤਪਤਾਉ | ਤਪਾਂ ਦਾ ਤਪਣਾ, ਘਾਲ ਘਾਲਣੀ |
| ਭਾਂਡਾ | ਕੁਠਾਲੀ |
| ਭਾਉ | ਪ੍ਰੇਮ |
| ਟਕਸਾਲ | ਉਹ ਥਾਂ ਜਿਥੇ ਸਰਕਾਰੀ ਰੁਪਏ ਆਦਿਕ ਸਿੱਕੇ ਘੜੇ ਜਾਂਦੇ ਹਨ |
| ਨਦਰਿ | ਮਿਹਰ ਦੀ ਨਜ਼ਰ |
| ਤਿਨ ਕਾਰ | ਉਹਨਾਂ ਮਨੁੱਖਾਂ ਦੀ ਇਹ ਕਾਰ ਹੈ |
| ਨਿਹਾਲ | ਖ਼ੁਸ਼, ਅਨੰਦ |
| ਨਦਰੀ | ਮਿਹਰ ਦੀ ਨਜ਼ਰ ਵਾਲਾ ਪ੍ਰਭੂ |
| ਮਹਤੁ | ਵੱਡੀ |
| ਦਿਵਸੁ ਦਾਇਆ | ਦਿਨ ਖਿਡਾਵਾ ਹੈ |
| ਰਾਤਿ ਦਾਈ | ਰਾਤ ਖਿਡਾਵੀ ਹੈ |
| ਵਾਚੈ | ਪਰਖ਼ਦਾ ਹੈ, (ਲਿਖੇ ਹੋਏ) ਪੜ੍ਹਦਾ ਹੈ |

| | |
|---|---|
| ਮਸਕਤਿ | ਮਿਹਨਤ |
| ਘਾਲਿ | ਸਫ਼ਲੀ ਕਰ ਕੇ |
| ਕੇਤੀ | ਕਈ ਜੀਵ |
| ਛੁਟੀ | ਮੁਕਤੀ ਹੋ ਗਈ |
| ਨਾਲਿ | ਉਹਨਾਂ ਦੀ ਸੰਗਤ ਵਿਚ |

# 2

## 'ਜਪੁ' ਜੀ ਸਾਹਿਬ

### ਭਾਵ ਅਰਥ (ਟੀਕਾ)

*ੴ ਸਤਿਨਾਮੁ ਕਰਤਾਪੁਰਖੁ ਨਿਰਭਉ ਨਿਰਵੈਰੁ*
*ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥*

ਅਕਾਲ ਪੁਰਖ ਇਕ ਹੈ, ਉਸ ਦਾ ਨਾਮ ਹੋਂਦ ਵਾਲਾ ਹੈ, ਸ੍ਰਿਸ਼ਟੀ ਦਾ ਰਚਨਹਾਰ ਹੈ, ਸਭ ਵਿਚ ਵਿਆਪਕ ਹੈ, ਭੈ ਤੋਂ ਰਹਿਤ ਹੈ, ਵੈਰ-ਰਹਿਤ ਹੈ, ਉਸ ਦਾ ਸਰੂਪ ਕਾਲ ਤੋਂ ਪਰ੍ਹੇ ਹੈ (ਭਾਵ ਨਾਸ਼ ਰਹਿਤ ਹੈ), ਓਹ ਜੂਨਾਂ ਵਿਚ ਨਹੀਂ ਆਉਂਦਾ, ਉਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੋਇਆ ਹੈ ਅਤੇ ਉਹ ਸਤਿਗੁਰੂ ਦੀ ਕਿਰਪਾ ਨਾਲ ਮਿਲਦਾ ਹੈ।

ਨੋਟ : ਇਹ ਗੁਰਸਿੱਖੀ ਦਾ ਮੂਲਮੰਤਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ੁਰੂ ਵਿਚ ਅਤੇ ਲਗਪਗ ਹਰੇਕ ਰਾਗ ਦੇ ਸ਼ੁਰੂ ਵਿਚ ਵੀ ਮੂਲਮੰਤਰ ਦਰਜ ਹੈ।

### ॥ ਜਪੁ ॥

ਇਹ ਬਾਣੀ ਦਾ ਨਾਮ ਹੈ। 'ਜਪੁ' ਦਾ ਅਰਥ ਹੈ, ਜਪਣਾ, ਸਿਮਰਨ ਕਰਨਾ।

*ਆਦਿ ਸਚੁ ਜੁਗਾਦਿ ਸਚੁ ॥*
*ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥*

ਹੇ ਨਾਨਕ ! ਅਕਾਲ ਪੁਰਖ ਮੁੱਢ ਤੋਂ ਹੀ ਹੋਂਦ ਵਾਲਾ ਹੈ। ਜੁਗਾਂ ਦੇ ਮੁੱਢ ਤੋਂ ਮੌਜੂਦ ਹੈ। ਇਸ ਵੇਲੇ ਵੀ ਮੌਜੂਦ ਹੈ ਤੇ ਅਗਾਂਹ ਨੂੰ ਵੀ ਹੋਂਦ ਵਾਲਾ ਰਹੇਗਾ ਭਾਵ ਅਕਾਲਪੁਰਖ ਸਦਾ ਹੀ ਹੋਂਦ ਵਾਲਾ ਹੈ।

[ ਪਹਿਲੀ ਪਉੜੀ ]

*ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ।।*
*ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵਤਾਰ ।।*

ਜੇ ਮੈਂ ਲੱਖ ਵਾਰੀ ਇਸ਼ਨਾਨ ਆਦਿਕ ਨਾਲ ਸਰੀਰ ਦੀ ਸੁੱਚ ਰੱਖਾਂ, ਤਾਂ ਵੀ ਮਨ ਸੁੱਚਾ ਨਹੀਂ ਹੋ ਸਕਦਾ। ਜੇ ਮੈਂ ਸਰੀਰ ਦੀ ਇਕ ਤਾਰ ਸਮਾਧੀ ਲਾਈ ਰੱਖਾਂ, ਤਾਂ ਵੀ ਇਸ ਤਰ੍ਹਾਂ ਚੁੱਪ ਕਰ ਰਹਿਣ ਨਾਲ ਮਨ ਦੀ ਸ਼ਾਂਤੀ ਨਹੀਂ ਹੋ ਸਕਦੀ।

*ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ।।*
*ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ।।*

ਜੇ ਮੈਂ ਸਾਰੇ ਭਵਨਾਂ ਦੇ ਪਦਾਰਥਾਂ ਦੇ ਢੇਰ ਸਾਂਭ ਲਵਾਂ, ਤਾਂ ਭੀ ਤ੍ਰਿਸ਼ਨਾ ਦੇ ਅਧੀਨ ਰਿਹਾਂ ਤ੍ਰਿਸ਼ਨਾ ਦੂਰ ਨਹੀਂ ਹੋ ਸਕਦੀ। ਜੇ ਮੇਰੇ ਵਿੱਚ ਹਜ਼ਾਰਾਂ ਤੇ ਲੱਖਾਂ ਚਤੁਰਾਈਆਂ ਹੋਣ, ਤਾਂ ਵੀ ਇੱਕ ਚਤੁਰਾਈ ਵੀ ਸਾਥ ਨਹੀਂ ਦੇਂਦੀ।

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ।।*
*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ।।੧।।*

ਤਾਂ ਫਿਰ ਸੱਚ ਦੀ ਪਾਲਣਾ ਕਰਨ ਦੇ ਯੋਗ ਕਿਵੇਂ ਬਣ ਸਕੀਦਾ ਹੈ ਅਤੇ ਸਾਡੇ ਅੰਦਰ ਦਾ ਝੂਠ ਦਾ ਪਰਦਾ ਕਿਵੇਂ ਟੁੱਟ ਸਕਦਾ ਹੈ ?

ਰਜ਼ਾ ਦੇ ਮਾਲਕ ਅਕਾਲ ਪੁਰਖ ਦੇ ਹੁਕਮ ਵਿਚ ਤੁਰਨ ਨਾਲ।

ਹੇ ਨਾਨਕ! ਇਹੀ ਵਿਧੀ, ਜਦ ਤੋਂ ਜਗਤ ਬਣਿਆ ਹੈ, ਲਿਖੀ ਚਲੀ ਆ ਰਹੀ ਹੈ।

[ ਦੂਜੀ ਪਉੜੀ ]

*ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥*
*ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥*

ਅਕਾਲ ਪੁਰਖ ਦੇ ਹੁਕਮ ਅਨੁਸਾਰ ਸਾਰੇ ਸਰੀਰ ਜਾਂ ਪਦਾਰਥ ਬਣਦੇ ਹਨ, ਪਰ ਇਹ ਹੁਕਮ ਦੱਸਿਆ ਨਹੀਂ ਜਾ ਸਕਦਾ ਕਿ ਕਿਹੋ ਜਿਹਾ ਹੈ ?

ਰੱਬ ਦੇ ਹੁਕਮ ਅਨੁਸਾਰ ਹੀ ਸਾਰੇ ਜੀਵ ਜੰਮਦੇ ਹਨ ਅਤੇ ਹੁਕਮ ਅਨੁਸਾਰ ਹੀ ਜੀਵਾਂ ਨੂੰ ਸ਼ੋਭਾ ਮਿਲਦੀ ਹੈ।

*ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥*
*ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥*

ਰੱਬ ਦੇ ਹੁਕਮ ਵਿਚ ਕੋਈ ਮਨੁੱਖ ਚੰਗਾ ਬਣ ਜਾਂਦਾ ਹੈ ਕੋਈ ਭੈੜਾ। ਉਸ ਦੇ ਹੁਕਮ ਵਿਚ ਹੀ ਆਪਣੇ ਕੀਤੇ ਹੋਏ ਕਰਮਾਂ ਦੇ ਲਿਖੇ ਅਨੁਸਾਰ ਦੁਖ ਤੇ ਸੁਖ ਭੋਗੀਦੇ ਹਨ।

ਹੁਕਮ ਵਿਚ ਹੀ ਕਈ ਮਨੁੱਖਾਂ ਉੱਤੇ ਬਖ਼ਸ਼ਿਸ਼ ਹੁੰਦੀ ਹੈ ਅਤੇ ਉਸ ਦੇ ਹੁਕਮ ਵਿਚ ਹੀ ਕਈ ਮਨੁੱਖ ਨਿੱਤ ਜਨਮ-ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ।

*ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥*
*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨॥*

ਹਰੇਕ ਜੀਵ ਰੱਬ ਦੇ ਹੁਕਮ ਵਿਚ ਹੀ ਹੈ, ਕੋਈ ਵੀ ਹੁਕਮ ਤੋਂ ਬਾਹਰ ਭਾਵ ਹੁਕਮ ਤੋਂ ਆਕੀ ਨਹੀਂ ਹੋ ਸਕਦਾ।

ਹੇ ਨਾਨਕ! ਜੇ ਕੋਈ ਮਨੁੱਖ ਅਕਾਲ ਪੁਰਖ ਦੇ ਹੁਕਮ ਨੂੰ ਸਮਝ ਲਏ, ਤਾਂ ਫਿਰ ਉਹ ਹਉਮੈ ਜਾਂ ਸੁਆਰਥ ਦੀਆਂ ਗੱਲਾਂ ਨਹੀਂ ਕਰਦਾ।

[ ਤੀਸਰੀ ਪਉੜੀ ]

*ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥*
*ਗਾਵੈ ਕੋ ਦਾਤਿ ਜਾਣੈ ਨੀਸਾਣੁ ॥*

ਜਿਸ ਕਿਸੇ ਮਨੁੱਖ ਵਿੱਚ ਸਮਰੱਥਾ ਹੁੰਦੀ ਹੈ, ਉਹੀ ਰੱਬ ਦੇ ਤਾਣ ਨੂੰ ਗਾਉਂਦਾ ਹੈ (ਭਾਵ ਉਹਦੀ ਸਿਫ਼ਤ ਸਲਾਹ ਕਰਦਾ ਹੈ ਤੇ ਉਸ ਦੇ ਉਹ ਕੰਮ ਕਥਨ ਕਰਦਾ ਹੈ, ਜਿਨ੍ਹਾਂ ਤੋਂ ਉਹਦੀ ਵੱਡੀ ਤਾਕਤ ਪਰਗਟ ਹੋਵੇ)। ਕੋਈ ਮਨੁੱਖ ਉਸ ਦੀਆਂ ਦਾਤਾਂ ਨੂੰ ਹੀ ਗਾਉਂਦਾ ਹੈ ਕਿਉਂਕਿ ਇਹਨਾਂ ਦਾਤਾਂ ਨੂੰ ਉਹ ਰੱਬ ਦੀ ਰਹਿਮਤ ਦਾ ਨਿਸ਼ਾਨ ਸਮਝਦਾ ਹੈ।

*ਗਾਵੈ ਕੋ ਗੁਣ ਵਡਿਆਈਆ ਚਾਰ ॥*
*ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥*

ਕੋਈ ਮਨੁੱਖ ਰੱਬ ਦੇ ਸੋਹਣੇ ਗੁਣ ਤੇ ਵਡਿਆਈਆਂ ਵਰਣਨ ਕਰਦਾ ਹੈ। ਕੋਈ ਵਿੱਦਿਆ ਦੇ ਬਲ ਨਾਲ ਅਕਾਲ ਪੁਰਖ ਦੇ ਕਠਨ ਗਿਆਨ ਨੂੰ ਗਾਉਂਦਾ ਹੈ ਭਾਵ ਆਤਮਕ ਫ਼ਿਲਾਸਫ਼ੀ ਦੇ ਔਖੇ ਵਿਸ਼ਿਆਂ 'ਤੇ ਵਿਚਾਰ ਕਰਦਾ ਹੈ।

*ਗਾਵੈ ਕੋ ਸਾਜਿ ਕਰੇ ਤਨੁ ਖੇਹ ॥*
*ਗਾਵੈ ਕੋ ਜੀਅ ਲੈ ਫਿਰਿ ਦੇਹ ॥*

ਪਰ ਕੋਈ ਗਾਉਂਦਾ ਹੈ, ਅਕਾਲਪੁਰਖ ਸਰੀਰ ਨੂੰ ਬਣਾ ਕੇ ਫਿਰ ਸੁਆਹ ਕਰ ਦੇਂਦਾ ਹੈ। ਕੋਈ ਗਾਉਂਦਾ ਹੈ, ਹਰੀ (ਸਰੀਰਾਂ ਵਿਚੋਂ) ਜਿੰਦਾਂ ਕੱਢ ਕੇ ਦੂਜੇ ਸਰੀਰਾਂ ਵਿਚ ਪਾ ਦੇਂਦਾ ਹੈ।

*ਗਾਵੈ ਕੋ ਜਾਪੈ ਦਿਸੈ ਦੂਰਿ ॥*
*ਗਾਵੈ ਕੋ ਵੇਖੈ ਹਾਦਰਾ ਹਦੂਰਿ ॥*

ਕੋਈ ਮਨੁੱਖ ਆਖਦਾ ਹੈ, ਅਕਾਲਪੁਰਖ ਦੂਰ ਜਾਪਦਾ ਹੈ, ਦੂਰ ਦਿੱਸਦਾ ਹੈ, ਪਰ ਕੋਈ ਆਖਦਾ ਹੈ, ਨਹੀਂ, ਨੇੜੇ ਹੈ ਸਭ ਥਾਈਂ ਹਾਜ਼ਰ ਹੈ, ਸਭ ਨੂੰ ਵੇਖ ਰਿਹਾ ਹੈ।

*ਕਥਨਾ ਕਥੀ ਨ ਆਵੈ ਤੋਟਿ ॥*
*ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥*

ਭਾਵੇਂ ਕਰੋੜਾਂ ਹੀ ਜੀਵਾਂ ਨੇ ਬੇਅੰਤ ਵਾਰੀ ਅਕਾਲ ਪੁਰਖ ਦੇ ਹੁਕਮ ਦਾ ਵਰਣਨ ਕੀਤਾ ਹੈ, ਇੰਝ ਹੁਕਮ ਦਾ ਵਰਣਨ ਕਰਕੇ ਹੁਕਮ ਦਾ ਅੰਤ ਨਹੀਂ ਪੈ ਸਕਿਆ, ਭਾਵ ਹੁਕਮ ਦਾ ਸਹੀ ਸਰੂਪ ਨਹੀਂ ਲੱਭ ਸਕਿਆ।

*ਦੇਦਾ ਦੇ ਲੈਦੇ ਥਕਿ ਪਾਹਿ ॥*
*ਜੁਗਾ ਜੁਗੰਤਰਿ ਖਾਹੀ ਖਾਹਿ ॥*

ਦਾਤਾਰ ਦੇਂਦਾ ਹੈ ਪਰ ਜੀਵ ਲੈ-ਲੈ ਕੇ ਥੱਕ ਜਾਂਦੇ ਹਨ। ਅਕਾਲਪੁਰਖ ਸਭ ਜੀਆਂ ਨੂੰ ਜੁਗਾਂ ਤੋਂ ਹੀ ਰਿਜ਼ਕ ਦੇ ਰਿਹਾ ਹੈ ਸਭ ਜੀਵ ਸਦਾ ਤੋਂ ਹੀ ਇਹ ਪਦਾਰਥ ਖਾਂਦੇ-ਵਰਤਦੇ ਚਲੇ ਆ ਰਹੇ ਹਨ।

*ਹੁਕਮੀ ਹੁਕਮੁ ਚਲਾਏ ਰਾਹੁ ॥*
*ਨਾਨਕ ਵਿਗਸੈ ਵੇਪਰਵਾਹੁ ॥੩॥*

ਹੁਕਮ ਵਾਲੇ ਰੱਬ ਦਾ ਹੁਕਮ ਹੀ, ਸੰਸਾਰ ਦੀ ਕਾਰ ਵਿਹਾਰ ਸਭ ਕੁਝ ਚਲਾ ਰਿਹਾ ਹੈ। ਹੇ ਨਾਨਕ! ਉਹ ਨਿਰੰਕਾਰ ਸਦਾ ਵੇਪਰਵਾਹ ਹੈ । ਏਡੀ ਵੱਡੀ ਕਾਰ ਨਿਭਾਹੁਣ ਨਾਲ ਉਸ ਨੂੰ ਕੋਈ ਘਬਰਾਹਟ ਨਹੀਂ ਹੈ। ਉਹ ਸਦਾ ਖਿੜਿਆ ਹੋਇਆ ਰਹਿੰਦਾ ਹੈ।

[ ਚੌਥੀ ਪਉੜੀ ]

*ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥*
*ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥*

ਅਕਾਲ ਪੁਰਖ ਸਦਾ ਥਿਰ ਰਹਿਣ ਵਾਲਾ ਹੈ, ਉਸ ਦਾ ਨਿਯਮ ਵੀ ਸਦਾ ਅਟੱਲ ਹੈ। ਉਸ ਦੀ ਬੋਲੀ ਪ੍ਰੇਮ ਹੈ ਅਤੇ ਉਹ ਆਪ ਬੇਅੰਤ ਹੈ।

ਅਸੀਂ ਜੀਵ ਉਸ ਪਾਸੋਂ ਦਾਤਾਂ ਮੰਗਦੇ ਹਾਂ ਤੇ ਆਖਦੇ ਹਾਂ - ਹੇ ਹਰੀ! ਸਾਨੂੰ ਦਾਤਾਂ 'ਦੇ', ਦਾਤਾਂ 'ਦੇ'। ਉਹ ਦਾਤਾਰ ਬਖ਼ਸ਼ਿਸ਼ਾਂ ਕਰਦਾ ਹੈ ਤੇ ਸਦਾ

ਸਦਾ ਕਰੀ ਜਾ ਰਿਹਾ ਹੈ।

*ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥*
*ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥*

ਜੇ ਸਾਰੀਆਂ ਦਾਤਾਂ ਉਹ ਆਪ ਹੀ ਬਖ਼ਸ਼ ਰਿਹਾ ਹੈ, ਤਾਂ ਫਿਰ ਅਸੀਂ ਕਿਹੜੀ ਭੇਟਾ ਉਸ ਅਕਾਲਪੁਰਖ ਦੇ ਅੱਗੇ ਰੱਖੀਏ , ਜਿਸ ਦੇ ਸਦਕੇ ਸਾਨੂੰ ਉਸ ਦਾ ਦਰਬਾਰ ਦਿਸ ਪਵੇ ? ਅਸੀਂ ਮੂੰਹੋਂ ਕਿਹੜਾ ਬਚਨ ਬੋਲੀਏ, ਕਿਹੋ ਜਿਹੀ ਅਰਦਾਸ ਕਰੀਏ, ਜਿਸ ਨੂੰ ਸੁਣ ਕੇ ਉਹ ਸਾਨੂੰ ਪਿਆਰ ਕਰਨ ਲੱਗ ਪਵੇ ਭਾਵ ਪ੍ਰਮਾਤਮਾ ਨੂੰ ਪਾਉਣ ਲਈ ਕਿਹੜੀ ਵਿਧੀ ਅਪਣਾਈਏ ?

*ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥*
*ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥*
*ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥੪॥*

ਪੂਰਨ ਖਿੜਾਉ ਦੇ ਸਮੇਂ ਨਾਮ ਸਿਮਰੀਏ ਤੇ ਉਸ ਦੀਆਂ ਵਡਿਆਈਆਂ ਦੀ ਵੀਚਾਰ ਕਰੀਏ। ਪ੍ਰਭੂ ਦੀ ਮਿਹਰ ਨਾਲ ਸਰੀਰ ਰੂਪੀ ਕੱਪੜਾ ਮਿਲਦਾ ਹੈ, ਉਸਦੀ ਕਿਰਪਾ ਦ੍ਰਿਸ਼ਟੀ ਨਾਲ ਰੱਬ ਦਾ ਦਰ ਪ੍ਰਾਪਤ ਹੋ ਜਾਂਦਾ ਹੈ। ਹੇ ਨਾਨਕ! ਇਸ ਤਰ੍ਹਾਂ ਇਹ ਸਮਝ ਆ ਜਾਂਦੀ ਹੈ ਕਿ ਉਹ ਸੱਚੀ ਹੋਂਦ ਦਾ ਮਾਲਕ ਅਕਾਲਪੁਰਖ ਸਭ ਥਾਈਂ ਭਰਪੂਰ ਹੈ।

*ਦਾਨ ਪੁੰਨ ਕਰਨ ਜਾਂ ਕੋਈ ਮਾਇਕ ਭੇਟਾ ਪੇਸ਼ ਕਰਨ ਨਾਲ ਜੀਵ ਦੀ ਪ੍ਰਭੂ ਨਾਲੋਂ ਵਿੱਥ ਮਿਟ ਨਹੀਂ ਸਕਦੀ ਕਿਉਂਕਿ ਇਹ ਦਾਤਾਂ ਤਾਂ ਸਭ ਉਸ ਪ੍ਰਭੂ ਦੀਆਂ ਹੀ ਦਿੱਤੀਆਂ ਹੋਈਆਂ ਹਨ। ਉਸ ਪ੍ਰਭੂ ਨਾਲ ਗੱਲਾਂ ਉਸ ਦੀ ਆਪਣੀ ਬੋਲੀ ਵਿਚ ਹੀ ਹੋ ਸਕਦੀਆਂ ਹਨ ਤੇ ਉਹ ਬੋਲੀ ਹੈ 'ਪ੍ਰੇਮ'। ਵਡਭਾਗਾ ਮਨੁੱਖ ਅੰਮ੍ਰਿਤ ਵੇਲੇ ਉੱਠ ਕੇ ਉਸ ਦੀ ਯਾਦ ਵਿਚ ਤੇ ਵੀਚਾਰ ਵਿਚ ਜੁੜਦਾ ਹੈ। ਪ੍ਰਭੂ ਦੇ ਦਰੋਂ ਕਰਮਾਂ ਕਰਕੇ ਇਹ ਮਨੁੱਖਾ ਸਰੀਰ ਮਿਲਦਾ ਹੈ ਤੇ ਪ੍ਰਭੂ ਮਿਹਰ ਨਾਲ ਹੀ ਸੰਸਾਰ ਤੋਂ ਮੁਕਤੀ ਹੁੰਦੀ ਹੈ। ਇੰਞ ਇਹ ਜਾਣ ਸਕੀਦਾ ਹੈ ਕਿ ਉਹ ਸਚਿਆਰ ਪ੍ਰਭੂ ਆਪ ਹੀ ਸਭ ਕੁਝ ਹੈ।*

[ ਪੰਜਵੀਂ ਪਉੜੀ ]

*ਥਾਪਿਆ ਨ ਜਾਇ ਕੀਤਾ ਨ ਹੋਇ ॥*
*ਆਪੇ ਆਪਿ ਨਿਰੰਜਨੁ ਸੋਇ ॥*

ਉਸ ਰੱਬ ਨੂੰ ਕਿਸੇ ਥਾਂ ਸਥਾਪਿਤ ਨਹੀਂ ਕੀਤਾ ਜਾ ਸਕਦਾ। ਨਾ ਉਹ ਪੈਦਾ ਕੀਤਾ ਜਾ ਸਕਦਾ ਹੈ ਅਤੇ ਨਾ ਹੀ ਸਾਡਾ ਬਣਾਇਆ ਬਣਦਾ ਹੈ। ਉਹ ਅਕਾਲ ਪੁਰਖ ਮਾਇਆ ਦੇ ਪ੍ਰਭਾਵ ਤੋਂ ਪਰ੍ਹੇ ਹੈ ਕਿਉਂਕਿ ਉਹ ਨਿਰੋਲ ਆਪ ਹੀ ਆਪ ਹੈ।

*ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥*
*ਨਾਨਕ ਗਾਵੀਐ ਗੁਣੀ ਨਿਧਾਨੁ ॥*

ਜਿਹੜੇ ਮਨੁੱਖਾਂ ਨੇ ਉਸ ਅਕਾਲਪੁਰਖ ਨੂੰ ਸਿਮਰਿਆ ਹੈ, ਉਨਾਂ ਨੇ ਵਡਿਆਈ ਪਾ ਲਈ ਹੈ। ਹੇ ਨਾਨਕ! ਆਉ ਅਸੀਂ ਵੀ ਉਸ ਗੁਣਾਂ ਦੇ ਖਜ਼ਾਨੇ ਹਰੀ ਦੀ ਸਿਫ਼ਤ-ਸਲਾਹ ਕਰੀਏ। ਉਸ ਦੀ ਕੀਰਤ ਗਾਵੀਏ।

*ਗਾਵੀਐ ਸੁਣੀਐ ਮਨਿ ਰਖੀਐ ਭਾਉ ॥*
*ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥*

ਆਓ ਅਕਾਲਪੁਰਖ ਦੇ ਗੁਣ ਗਾਵੀਏ ਤੇ ਸੁਣੀਏ ਅਤੇ ਆਪਣੇ ਮਨ ਵਿਚ ਉਸ ਦਾ ਪ੍ਰੇਮ ਟਿਕਾਈਏ। ਜੋ ਮਨੁੱਖ ਇੰਝ ਕਰਦਾ ਹੈ, ਉਹ ਦੁੱਖ ਦੂਰ ਕਰਕੇ ਸੁਖ ਨੂੰ ਹਿਰਦੇ ਵਿਚ ਵਸਾ ਲੈਂਦਾ ਹੈ ਭਾਵ ਹਿਰਦੇ ਦੀ ਸ਼ਰਧਾ ਨਾਲ ਪ੍ਰਭੂ ਜਸ ਗਾਉਣ-ਸੁਣਨ ਨਾਲ ਮਨ ਨੂੰ ਸੁੱਖ ਪਹੁੰਚਦਾ ਹੈ।

*ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥*
*ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ॥*

ਉਸ ਰੱਬ ਦਾ ਨਾਮ ਤੇ ਗਿਆਨ ਗੁਰੂ ਦੇ ਰਾਹੀਂ ਪ੍ਰਾਪਤ ਹੁੰਦਾ ਹੈ। ਗੁਰੂ ਦੇ ਰਾਹੀਂ ਹੀ ਇਹ ਪਰਤੀਤ ਆਉਂਦੀ ਹੈ ਕਿ ਉਹ ਹਰੀ ਸਭ ਥਾਈਂ ਵਿਆਪਕ ਹੈ। ਗੁਰੂ ਹੀ ਸਾਡੇ ਲਈ ਸ਼ਿਵ ਹੈ, ਗੁਰੂ ਹੀ ਸਾਡੇ ਲਈ ਗੋਰਖ ਤੇ

ਬ੍ਰਹਮਾ ਹੈ ਅਤੇ ਗੁਰੂ ਹੀ ਸਾਡੇ ਲਈ ਮਾਈ ਪਾਰਬਤੀ ਹੈ। ਗੁਰੂ ਦੀ ਮਹਾਨਤਾ ਹੈ, ਗੁਰੂ ਸਾਰੇ ਦੇਵ-ਦੇਵੀਆਂ ਨਾਲੋਂ ਸ੍ਰੇਸ਼ਟ ਹੈ।

*ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥*
*ਗੁਰਾ ਇਕ ਦੇਹਿ ਬੁਝਾਈ ॥*
*ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੫॥*

ਉਂਝ ਅਕਾਲ ਪੁਰਖ ਦੇ ਇਸ ਹੁਕਮ ਨੂੰ ਜੇ ਮੈਂ ਸਮਝ ਵੀ ਲਵਾਂ, ਤਾਂ ਵੀ ਉਸ ਦਾ ਵਰਣਨ ਨਹੀਂ ਕਰ ਸਕਦਾ। ਅਕਾਲਪੁਰਖ ਦੇ ਹੁਕਮ ਦਾ ਕਥਨ ਨਹੀਂ ਕੀਤਾ ਜਾ ਸਕਦਾ।

ਮੇਰੀ ਤਾਂ ਹੇ ਸਤਿਗੁਰੂ! ਤੇਰੇ ਅੱਗੇ ਅਰਦਾਸ ਹੈ ਕਿ ਮੈਨੂੰ ਇਕ ਸਮਝ ਦੇ ਕਿ ਜਿਹੜਾ ਸਭਨਾਂ ਜੀਵਾਂ ਨੂੰ ਦਾਤਾਂ ਦੇਣ ਵਾਲਾ ਇਕ ਰੱਬ ਹੈ, ਮੈਂ ਉਸ ਨੂੰ ਭੁਲਾ ਨਾ ਦਿਆਂ।

*ਪ੍ਰੇਮ ਨੂੰ ਮਨ ਵਿਚ ਵਸਾ ਕੇ ਜੋ ਮਨੁੱਖ ਪ੍ਰਭੂ ਦੀ ਯਾਦ ਵਿਚ ਜੁੜਦਾ ਹੈ, ਉਸ ਦੇ ਹਿਰਦੇ ਵਿਚ ਸਦਾ ਸੁਖ ਤੇ ਸ਼ਾਂਤੀ ਦਾ ਨਿਵਾਸ ਹੁੰਦਾ ਹੈ। ਇਹ ਯਾਦ, ਇਹ ਬੰਦਗੀ, ਗੁਰੂ ਪਾਸੋਂ ਮਿਲਦੀ ਹੈ। ਗੁਰੂ ਹੀ ਇਹ ਦ੍ਰਿੜ੍ਹ ਕਰਾਂਦਾ ਹੈ ਕਿ ਪ੍ਰਭੂ ਹਰ ਥਾਂ ਵੱਸ ਰਿਹਾ ਹੈ। ਗੁਰੂ ਦੇ ਰਾਹੀਂ ਹੀ ਜੀਵ ਦੀ ਪ੍ਰਭੂ ਨਾਲੋਂ ਵਿੱਥ ਦੂਰ ਹੁੰਦੀ ਹੈ। ਇਸ ਲਈ ਗੁਰੂ ਪਾਸੋਂ ਹੀ ਬੰਦਗੀ ਦੀ ਦਾਤ ਮੰਗੀਏ।*

[ ਛੇਵੀਂ ਪਉੜੀ ]

*ਤੀਰਥਿ ਨਾਵਾ ਜੇ ਤਿਸੁ ਭਾਵਾ*
*ਵਿਣੁ ਭਾਣੇ ਕਿ ਨਾਇ ਕਰੀ ॥*
*ਜੇਤੀ ਸਿਰਠਿ ਉਪਾਈ ਵੇਖਾ*
*ਵਿਣੁ ਕਰਮਾ ਕਿ ਮਿਲੈ ਲਈ ॥*

ਮੈਂ ਤੀਰਥ ਉੱਤੇ ਜਾ ਕੇ ਤਦ ਇਸ਼ਨਾਨ ਕਰਾਂ, ਜੇ ਇਉਂ ਕਰਨ ਨਾਲ ਉਸ ਪ੍ਰਮਾਤਮਾ ਨੂੰ ਖ਼ੁਸ਼ ਕਰ ਸਕਾਂ, ਪਰ ਜੇ ਇਸ ਤਰ੍ਹਾਂ ਪਰਮਾਤਮਾ ਖ਼ੁਸ਼

ਨਹੀਂ ਹੁੰਦਾ, ਤਾਂ ਮੈਂ ਤੀਰਥ ਇਸ਼ਨਾਨ ਕਰਕੇ ਕੀ ਖੱਟਾਂਗਾ ? ਭਾਵ ਜੇ ਕਰ ਮੈਂ ਉਸ ਨੂੰ ਚੰਗਾ ਲੱਗ ਜਾਵਾਂ, ਤਾਂ ਮੇਰੇ ਲਈ ਏਹੋ ਹੀ ਤੀਰਥ ਇਸ਼ਨਾਨ ਹੈ।

ਅਕਾਲਪੁਰਖ ਦੀ ਪੈਦਾ ਕੀਤੀ ਹੋਈ ਜਿਤਨੀ ਵੀ ਦੁਨੀਆਂ ਮੈਂ ਵੇਖਦਾ ਹਾਂ, ਇਸ ਵਿਚ ਪਰਮਾਤਮਾ ਦੀ ਕਿਰਪਾ ਤੋਂ ਬਿਨਾਂ ਕਿਸੇ ਨੂੰ ਕੁਝ ਨਹੀਂ ਮਿਲਦਾ, ਕੋਈ ਕੁਝ ਨਹੀਂ ਲੈ ਸਕਦਾ।

*ਮਤਿ ਵਿਚਿ ਰਤਨ ਜਵਾਹਰ ਮਾਣਿਕ*
*ਜੇ ਇਕ ਗੁਰ ਕੀ ਸਿਖ ਸੁਣੀ ॥*

ਜੇ ਸਤਿਗੁਰੂ ਦੀ ਇਕ ਸਿੱਖਿਆ ਸੁਣ ਲਈ ਜਾਏ, ਤਾਂ ਮਨੁੱਖ ਦੀ ਬੁੱਧ ਦੇ ਅੰਦਰ ਰਤਨ, ਜਵਾਹਰ ਤੇ ਮੋਤੀ ਉਪਜ ਪੈਂਦੇ ਹਨ ਭਾਵ ਪਰਮਾਤਮਾ ਦੇ ਗੁਣ ਪੈਦਾ ਹੋ ਜਾਂਦੇ ਹਨ।

*ਗੁਰਾ ਇਕ ਦੇਹਿ ਬੁਝਾਈ ॥*
*ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੬॥*

ਇਸ ਲਈ ਹੇ ਸਤਿਗੁਰੂ ! ਮੇਰੀ ਤੇਰੇ ਅੱਗੇ ਇਹ ਅਰਦਾਸ ਹੈ ਕਿ ਮੈਨੂੰ ਇਕ ਇਹ ਸਮਝ ਦੇ ਕਿ ਜੋ ਸਾਰੇ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ, ਉਹ ਅਕਾਲਪੁਰਖ ਮੈਨੂੰ ਕਦੇ ਨਾ ਵਿਸਰੇ।

[ ਸੱਤਵੀਂ ਪਉੜੀ ]

*ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥*
*ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥*

ਜੇ ਕਿਸੇ ਮਨੁੱਖ ਦੀ ਉਮਰ ਚਾਰ ਜੁਗਾਂ ਜਿਤਨੀ ਹੋ ਜਾਏ, ਨਿਰੀ ਇਤਨੀ ਹੀ ਨਹੀਂ , ਸਗੋਂ ਇਸ ਤੋਂ ਵੀ ਦਸ ਗੁਣੀ ਹੋਰ ਉਮਰ ਹੋ ਜਾਏ, ਜੇ ਉਹ ਸਾਰੇ ਸੰਸਾਰ ਵਿਚ ਵੀ ਪਰਗਟ ਹੋ ਜਾਏ ਅਤੇ ਹਰੇਕ ਮਨੁੱਖ ਉਸ ਦੇ ਪਿੱਛੇ ਲੱਗ ਤੁਰੇ।

*ਚੰਗਾ ਨਾਉ ਰਖਾਇ ਕੈ   ਜਸੁ ਕੀਰਤਿ ਜਗਿ ਲੇਇ ॥*
*ਜੇ  ਤਿਸੁ ਨਦਰਿ ਨ ਆਵਈ   ਤ ਵਾਤ ਨ ਪੁਛੈ ਕੇ ॥*
*ਕੀਟਾ ਅੰਦਰਿ ਕੀਟੁ  ਕਰਿ ਦੋਸੀ   ਦੋਸੁ ਧਰੇ ॥*

ਜੇ ਉਹ ਚੰਗੀ ਨਾਮਵਰੀ ਖੱਟ ਕੇ ਸਾਰੇ ਸੰਸਾਰ ਵਿਚ ਸ਼ੋਭਾ ਵੀ ਪ੍ਰਾਪਤ ਕਰ ਲਏ, ਪਰ ਜੇਕਰ ਅਕਾਲਪੁਰਖ ਦੀ ਮਿਹਰ ਦੀ ਨਜ਼ਰ ਵਿਚ ਨਹੀਂ ਆਇਆ ਤਾਂ ਅਕਾਲ ਪੁਰਖ ਦੇ ਦਰਬਾਰ ਵਿਚ ਕਿਸੇ ਨੇ ਉਸ ਦੀ ਖ਼ਬਰ ਵੀ ਨਹੀਂ ਪੁੱਛਣੀ।

ਭਾਵ ਇਤਨੀ ਮਾਣ ਵਡਿਆਈ ਵਾਲਾ ਹੁੰਦਿਆਂ ਵੀ ਅਸਲ ਵਿਚ ਨਿਆਸਰਾ ਹੀ ਹੈ, ਸਗੋਂ ਅਜਿਹਾ ਮਨੁੱਖ ਅਕਾਲ ਪੁਰਖ ਦੇ ਦਰਬਾਰ ਵਿਚ ਇਕ ਮਮੂਲੀ ਜਿਹਾ ਕੀੜਾ ਹੈ। ਅਕਾਲਪੁਰਖ ਉਸ ਨੂੰ ਦੋਸ਼ੀ ਥਾਪ ਕੇ ਉਸ ਉੱਤੇ ਨਾਮ ਨੂੰ ਭੁੱਲਣ ਦਾ ਦੋਸ਼ ਲਾਉਂਦਾ ਹੈ।

*ਨਾਨਕ  ਨਿਰਗੁਣਿ ਗੁਣੁ ਕਰੇ   ਗੁਣਵੰਤਿਆ ਗੁਣੁ ਦੇ ॥*
*ਤੇਹਾ ਕੋਇ ਨ ਸੁਝਈ  ਜਿ ਤਿਸੁ   ਗੁਣੁ ਕੋਇ ਕਰੇ ॥੭॥*

ਹੇ ਨਾਨਕ! ਉਹ ਅਕਾਲਪੁਰਖ ਗੁਣਹੀਨ ਮਨੁੱਖ ਵਿਚ ਗੁਣ ਪੈਦਾ ਕਰ ਦੇਂਦਾ ਹੈ ਅਤੇ ਗੁਣੀ ਮਨੁੱਖਾਂ ਨੂੰ ਵੀ ਉਹੀ ਗੁਣ ਬਖ਼ਸ਼ਦਾ ਹੈ।

ਇਹੋ ਜਿਹਾ ਕੋਈ ਹੋਰ ਨਹੀਂ ਦਿਸਦਾ, ਜੋ ਰੱਬ ਨੂੰ ਕੋਈ ਗੁਣ ਦੇ ਸਕਦਾ ਹੋਵੇ।

*ਭਾਵ ਪ੍ਰਾਣਾਯਾਮ ਦੀ ਸਹਾਇਤਾ ਨਾਲ ਲੰਮੀ ਉਮਰ ਵਧਾਇਆਂ ਜਗਤ ਵਿਚ ਭਾਵੇਂ ਮਨੁੱਖ ਦਾ ਮਾਣ-ਆਦਰ ਬਣ ਜਾਏ, ਪਰ ਜੇ ਉਹ ਬੰਦਗੀ ਦੇ ਗੁਣ ਤੋਂ ਸੱਖਣਾ ਹੈ, ਤਾਂ ਪ੍ਰਭੂ ਦੀ ਮਿਹਰ ਦਾ ਪਾਤਰ ਨਹੀਂ ਬਣ ਸਕਦਾ। ਪ੍ਰਭੂ ਦੀਆਂ ਨਜ਼ਰਾਂ ਵਿਚ ਤਾਂ ਸਗੋਂ ਉਹ ਨਾਮ ਹੀਣ ਜੀਵ ਇਕ ਨਿੱਕਾ ਜਿਹਾ ਕੀੜਾ ਹੈ। ਇਹ ਬੰਦਗੀ ਵਾਲਾ ਗੁਣ, ਜੀਵ ਨੂੰ ਪ੍ਰਭੂ ਦੀ ਮਿਹਰ ਨਾਲ ਹੀ ਮਿਲ ਸਕਦਾ ਹੈ।*

[ ਅੱਠਵੀਂ ਪਉੜੀ ]

*ਸੁਣਿਐ ਸਿਧ ਪੀਰ ਸੁਰਿ ਨਾਥ ॥*
*ਸੁਣਿਐ ਧਰਤਿ ਧਵਲ ਆਕਾਸ ॥*
*ਸੁਣਿਐ ਦੀਪ ਲੋਅ ਪਾਤਾਲ ॥*
*ਸੁਣਿਐ ਪੋਹਿ ਨ ਸਕੈ ਕਾਲੁ ॥*
*ਨਾਨਕ ਭਗਤਾ ਸਦਾ ਵਿਗਾਸੁ ॥*
*ਸੁਣਿਐ ਦੂਖ ਪਾਪ ਕਾ ਨਾਸੁ ॥੮॥*

ਇਹ ਨਾਮ ਹਿਰਦੇ ਵਿਚ ਟਿਕਾਣ ਦੀ ਹੀ ਬਰਕਤ ਹੈ ਕਿ ਸਾਧਾਰਨ ਮਨੁੱਖ ਸਿੱਧਾਂ, ਪੀਰਾਂ, ਦੇਵਤਿਆਂ ਤੇ ਨਾਥਾਂ ਦੀ ਪਦਵੀ ਪਾ ਲੈਂਦੇ ਹਨ ਤੇ ਉਹਨਾਂ ਨੂੰ ਇਹ ਸੋਝੀ ਹੋ ਜਾਂਦੀ ਹੈ ਕਿ ਧਰਤੀ ਅਕਾਸ਼ ਦਾ ਆਸਰਾ ਉਹ ਪ੍ਰਭੂ ਹੈ, ਜੋ ਸਾਰੇ ਦੀਪਾਂ, ਲੋਕਾਂ, ਪਾਤਾਲਾਂ ਵਿਚ ਵਿਆਪਕ ਹੈ । ਫਿਰ ਉਹਨਾਂ ਨੂੰ ਕਾਲ ਦਾ ਡਰ ਨਹੀਂ ਡਰਾ ਸਕਦਾ।

ਹੇ ਨਾਨਕ ! ਅਕਾਲਪੁਰਖ ਦੇ ਨਾਮ ਵਿਚ ਸੁਰਤ ਜੋੜਨ ਵਾਲੇ ਭਗਤ ਜਨਾਂ ਦੇ ਹਿਰਦੇ ਵਿਚ ਸਦਾ ਖਿੜਾਉ ਬਣਿਆ ਰਹਿੰਦਾ ਹੈ ਕਿਉਂਕਿ ਉਸ ਦੀ ਸਿਫ਼ਤ-ਸਲਾਹ ਸੁਣਨ ਕਰਕੇ ਮਨੁੱਖ ਦੇ ਦੁੱਖਾਂ ਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ।

[ ਨੌਵੀਂ ਪਉੜੀ ]

*ਸੁਣਿਐ ਈਸਰੁ ਬਰਮਾ ਇੰਦੁ ॥*
*ਸੁਣਿਐ ਮੁਖਿ ਸਾਲਾਹਣ ਮੰਦੁ ॥*
*ਸੁਣਿਐ ਜੋਗ ਜੁਗਤਿ ਤਨਿ ਭੇਦ ॥*
*ਸੁਣਿਐ ਸਾਸਤ ਸਿਮ੍ਰਿਤਿ ਵੇਦ ॥*
*ਨਾਨਕ ਭਗਤਾ ਸਦਾ ਵਿਗਾਸੁ ॥*
*ਸੁਣਿਐ ਦੂਖ ਪਾਪ ਕਾ ਨਾਸੁ ॥੯॥*

ਅਕਾਲਪੁਰਖ ਦੇ ਨਾਮ ਵਿਚ ਸੁਰਤ ਜੋੜਨ ਦਾ ਸਦਕਾ ਸਾਧਾਰਨ ਮਨੁੱਖ ਸ਼ਿਵ, ਬ੍ਰਹਮਾ ਤੇ ਇੰਦਰ ਦੀ ਪਦਵੀ 'ਤੇ ਅੱਪੜ ਜਾਂਦਾ ਹੈ ।

ਮੰਦਾ ਮਨੁੱਖ ਵੀ ਮੂੰਹੋਂ ਰੱਬ ਦੀਆਂ ਸਿਫ਼ਤਾਂ ਕਰਨ ਲੱਗ ਪੈਂਦਾ ਹੈ, ਸਾਧਾਰਨ ਬੁੱਧ ਵਾਲੇ ਨੂੰ ਵੀ ਸਰੀਰ ਅੰਦਰ ਦੀਆਂ ਗੁੱਝੀਆਂ ਗੱਲਾਂ ਭਾਵ ਅੱਖਾਂ, ਕੰਨ, ਜੀਭ ਆਦਿਕ ਇੰਦਰੀਆਂ ਦੇ ਚਾਲਿਆਂ ਤੇ ਵਿਕਾਰਾਂ ਆਦਿਕ ਵੱਲ ਦੌੜ-ਭੱਜ ਦੇ ਭੇਤ ਦਾ ਪਤਾ ਲੱਗ ਜਾਂਦਾ ਹੈ ।

ਪ੍ਰਭੂ ਮੇਲ ਦੀ ਜੁਗਤੀ ਦੀ ਸਮਝ ਪੈ ਜਾਂਦੀ ਹੈ, ਸ਼ਾਸਤ੍ਰਾਂ, ਸਿੰਮ੍ਰਤੀਆਂ ਤੇ ਵੇਦਾਂ ਦੀ ਸਮਝ ਪੈ ਜਾਂਦੀ ਹੈ ਭਾਵ ਧਾਰਮਿਕ ਪੁਸਤਕਾਂ ਦਾ ਅਸਲ ਉੱਚਾ ਨਿਸ਼ਾਨਾ ਤਦੋਂ ਸਮਝ ਪੈਂਦਾ ਹੈ, ਜਦੋਂ ਅਸੀਂ ਨਾਮ ਵਿਚ ਸੁਰਤ ਜੋੜਦੇ ਹਾਂ, ਨਹੀਂ ਤਾਂ ਨਿਰੇ ਲਫ਼ਜ਼ਾਂ ਨੂੰ ਹੀ ਪੜ੍ਹ ਛੱਡਦੇ ਹਾਂ। ਉਸ ਅਸਲੀ ਜਜ਼ਬੇ ਤੱਕ ਨਹੀਂ ਪਹੁੰਚਦੇ, ਜਿਸ ਜਜ਼ਬੇ ਵਿਚ ਅੱਪੜ ਕੇ ਉਹ ਧਾਰਮਕ ਪੁਸਤਕਾਂ ਉਚਾਰੀਆਂ ਹੁੰਦੀਆਂ ਹਨ।

ਹੇ ਨਾਨਕ! ਨਾਮ ਨਾਲ ਪ੍ਰੀਤ ਕਰਨ ਵਾਲੇ ਭਗਤ ਜਨਾਂ ਦੇ ਹਿਰਦੇ ਵਿਚ ਸਦਾ ਖਿੜਾਉ ਬਣਿਆ ਰਹਿੰਦਾ ਹੈ ਕਿਉਂਕਿ ਰੱਬ ਦੀ ਸਿਫ਼ਤ-ਸਲਾਹ ਸੁਣਨ ਕਰਕੇ ਮਨੁੱਖ ਦੇ ਦੁੱਖਾਂ ਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ।

*ਜਿਉਂ-ਜਿਉਂ ਸੁਰਤ ਨਾਮ ਵਿਚ ਜੁੜਦੀ ਹੈ, ਜੋ ਮਨੁੱਖ ਪਹਿਲਾਂ ਵਿਕਾਰੀ ਸੀ, ਉਹ ਵੀ ਵਿਕਾਰ ਛੱਡ ਕੇ ਸਿਫ਼ਤ-ਸਲਾਹ ਕਰਨ ਵਾਲਾ ਸੁਭਾਉ ਪਕਾ ਲੈਂਦਾ ਹੈ। ਇਸੇ ਤਰ੍ਹਾਂ ਇਹ ਸਮਝ ਆਉਂਦੀ ਹੈ ਕਿ ਕੁਰਾਹੇ ਪਏ ਹੋਏ ਗਿਆਨ ਇੰਦਰੇ ਕਿਵੇਂ ਪ੍ਰਭੂ ਨਾਲੋਂ ਵਿੱਥ ਕਰਾਈ ਜਾਂਦੇ ਹਨ ਤੇ ਇਸ ਵਿੱਥ ਨੂੰ ਮਿਟਾਣ ਦਾ ਕਿਹੜਾ ਤਰੀਕਾ ਹੈ। ਨਾਮ ਵਿਚ ਸੁਰਤ ਜੁੜਿਆਂ ਹੀ ਧਰਮ ਪੁਸਤਕਾਂ ਦੇ ਗਿਆਨ ਦਾ ਪ੍ਰਕਾਸ਼ ਮਨੁੱਖੀ ਮਨ ਵਿਚ ਹੁੰਦਾ ਹੈ।*

[ ਦਸਵੀਂ ਪਉੜੀ ]

*ਸੁਣਿਐ ਸਤੁ ਸੰਤੋਖੁ ਗਿਆਨੁ ॥*
*ਸੁਣਿਐ ਅਠਸਠਿ ਕਾ ਇਸਨਾਨੁ ॥*
*ਸੁਣਿਐ ਪੜਿ ਪੜਿ ਪਾਵਹਿ ਮਾਨੁ ॥*
*ਸੁਣਿਐ ਲਾਗੈ ਸਹਜਿ ਧਿਆਨੁ ॥*
*ਨਾਨਕ ਭਗਤਾ ਸਦਾ ਵਿਗਾਸੁ ॥*
*ਸੁਣਿਐ ਦੂਖ ਪਾਪ ਕਾ ਨਾਸੁ ॥੧੦॥*

ਰੱਬ ਦੇ ਨਾਮ ਵਿੱਚ ਜੁੜਨ ਨਾਲ ਹਿਰਦੇ ਵਿਚ ਦਾਨ ਦੇਣ ਦਾ ਸੁਭਾਉ, ਸੰਤੋਖ ਤੇ ਪ੍ਰਕਾਸ਼ ਪਰਗਟ ਹੋ ਜਾਂਦਾ ਹੈ। ਭਾਵ ਮਾਨੋ ਅਠਾਹਠ ਤੀਰਥਾਂ ਦੇ ਇਸ਼ਨਾਨ ਨਾਮ ਜਪਣੇ ਵਿਚ ਹੀ ਆ ਜਾਂਦੇ ਹਨ।

ਜੋ ਸਤਿਕਾਰ ਮਨੁੱਖ ਵਿੱਦਿਆ ਪੜ੍ਹ ਕੇ ਪਾਂਦੇ ਹਨ, ਉਹ ਭਗਤ ਜਨਾਂ ਨੂੰ ਅਕਾਲਪੁਰਖ ਦੇ ਨਾਮ ਵਿਚ ਜੁੜ ਕੇ ਹੀ ਮਿਲ ਜਾਂਦਾ ਹੈ। ਨਾਮ ਸੁਣਨ ਦਾ ਸਦਕਾ ਅਡੋਲਤਾ ਵਿਚ ਚਿੱਤ ਦੀ ਬਿਰਤੀ ਟਿਕ ਜਾਂਦੀ ਹੈ।

ਹੇ ਨਾਨਕ! ਅਕਾਲਪੁਰਖ ਦੇ ਨਾਮ ਵਿਚ ਸੁਰਤ ਜੋੜਨ ਵਾਲੇ ਭਗਤ ਜਨਾਂ ਦੇ ਹਿਰਦੇ ਵਿਚ ਸਦਾ ਖਿੜਾਉ ਬਣਿਆ ਰਹਿੰਦਾ ਹੈ ਕਿਉਂਕਿ ਅਕਾਲਪੁਰਖ ਦੀ ਸਿਫ਼ਤ-ਸਲਾਹ ਸੁਣਨ ਨਾਲ ਮਨੁੱਖ ਦੇ ਦੁੱਖਾਂ ਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ।

*ਭਾਵ ਨਾਮ ਵਿਚ ਸੁਰਤ ਜੋੜਿਆਂ ਹੀ ਮਨ ਵਿਸ਼ਾਲ ਹੁੰਦਾ ਹੈ, ਲੋੜਵੰਦਾਂ ਦੀ ਸੇਵਾ ਤੇ ਸੰਤੋਖ ਵਾਲਾ ਜੀਵਨ ਬਣਦਾ ਹੈ। ਨਾਮ ਵਿਚ ਟੁੱਭੀ ਹੀ ਅਠਾਹਠ ਤੀਰਥਾਂ ਦਾ ਇਸ਼ਨਾਨ ਹੈ। ਜਗਤ ਦੇ ਕਿਸੇ ਮਾਣ-ਆਦਰ ਦੀ ਪਰਵਾਹ ਨਹੀਂ ਰਹਿ ਜਾਂਦੀ। ਮਨ ਸਹਿਜ ਅਵਸਥਾ ਵਿਚ ਮਗਨ ਰਹਿੰਦਾ ਹੈ।*

[ ਗਿਆਰਵੀਂ ਪਉੜੀ ]

*ਸੁਣਿਐ ਸਰਾ ਗੁਣਾ ਕੇ ਗਾਹ ॥*
*ਸੁਣਿਐ ਸੇਖ ਪੀਰ ਪਾਤਿਸਾਹ ॥*
*ਸੁਣਿਐ ਅੰਧੇ ਪਾਵਹਿ ਰਾਹੁ ॥*
*ਸੁਣਿਐ ਹਾਥ ਹੋਵੈ ਅਸਗਾਹੁ ॥*
*ਨਾਨਕ ਭਗਤਾ ਸਦਾ ਵਿਗਾਸੁ ॥*
*ਸੁਣਿਐ ਦੂਖ ਪਾਪ ਕਾ ਨਾਸੁ ॥੧੧॥*

ਅਕਾਲਪੁਰਖ ਦੇ ਨਾਮ ਵਿਚ ਸੁਰਤ ਜੋੜਨ ਨਾਲ ਸਧਾਰਨ ਮਨੁੱਖ ਬੇਅੰਤ ਗੁਣਾਂ ਦੀ ਸੂਝ ਵਾਲੇ ਹੋ ਜਾਂਦੇ ਹਨ ।

ਸ਼ੇਖ਼, ਪੀਰ ਤੇ ਪਾਤਿਸ਼ਾਹਾਂ ਦੀ ਪਦਵੀ ਪਾ ਲੈਂਦੇ ਹਨ।

ਇਹ ਨਾਮ ਸੁਣਨ ਦੀ ਹੀ ਬਰਕਤ ਹੈ ਕਿ ਅੰਨ੍ਹੇ-ਗਿਆਨ ਹੀਣ ਮਨੁੱਖ ਵੀ ਅਕਾਲਪੁਰਖ ਨੂੰ ਮਿਲਣ ਦਾ ਰਾਹ ਲੱਭ ਲੈਂਦੇ ਹਨ।

ਅਕਾਲਪੁਰਖ ਦੇ ਨਾਮ ਵਿਚ ਜੁੜਨ ਦਾ ਸਦਕਾ ਇਸ ਡੂੰਘੇ ਸੰਸਾਰ ਸਮੁੰਦਰ ਦੀ ਅਸਲੀਅਤ ਸਮਝ ਵਿਚ ਆਉਂਦੀ ਹੈ।

ਹੇ ਨਾਨਕ! ਅਕਾਲਪੁਰਖ ਦੇ ਨਾਮ ਵਿਚ ਸੁਰਤ ਜੋੜਨ ਵਾਲੇ ਭਗਤ ਜਨਾਂ ਦੇ ਹਿਰਦੇ ਵਿਚ ਸਦਾ ਖਿੜਾਉ ਬਣਿਆ ਰਹਿੰਦਾ ਹੈ ਕਿਉਂਕਿ ਅਕਾਲਪੁਰਖ ਦਾ ਨਾਮ ਸੁਣਨ ਨਾਲ ਮਨੁੱਖ ਦੇ ਦੁੱਖਾਂ ਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ।

[ ਬਾਰ੍ਹਵੀਂ ਪਉੜੀ ]

*ਮੰਨੇ ਕੀ ਗਤਿ ਕਹੀ ਨ ਜਾਇ ॥*
*ਜੇ ਕੋ ਕਹੈ ਪਿਛੈ ਪਛੁਤਾਇ ॥*
*ਕਾਗਦਿ ਕਲਮ ਨ ਲਿਖਣਹਾਰੁ ॥*
*ਮੰਨੇ ਕਾ ਬਹਿ ਕਰਨਿ ਵੀਚਾਰੁ ॥*
*ਐਸਾ ਨਾਮੁ ਨਿਰੰਜਨੁ ਹੋਇ ॥*
*ਜੇ ਕੋ ਮੰਨਿ ਜਾਣੈ ਮਨਿ ਕੋਇ ॥੧੨॥*

ਉਸ ਮਨੁੱਖ ਦੀ ਉੱਚੀ ਆਤਮਕ ਅਵਸਥਾ ਦੱਸੀ ਨਹੀਂ ਜਾ ਸਕਦੀ, ਜਿਸ ਨੇ ਅਕਾਲਪੁਰਖ ਦੇ ਨਾਮ ਨੂੰ ਮੰਨ ਲਿਆ ਹੈ। ਜੇ ਕੋਈ ਮਨੁੱਖ ਬਿਆਨ ਕਰੇ, ਤਾਂ ਉਹ ਪਿਛੋਂ ਪਛਤਾਉਂਦਾ ਹੈ ਕਿ ਮੈਂ ਹੋਛਾ ਜਤਨ ਕੀਤਾ ਹੈ।

ਸਨੁੱਖ ਰਲ ਕੇ ਨਾਮ ਵਿਚ ਪਤੀਜੇ ਹੋਏ ਦੀ ਆਤਮਕ ਅਵਸਥਾ ਦਾ ਅੰਦਾਜ਼ਾ ਲਾਂਦੇ ਹਨ, ਪਰ ਕਾਗਜ਼ ਉੱਤੇ ਕਲਮ ਨਾਲ ਕੋਈ ਮਨੁੱਖ ਲਿਖਣ ਦੇ ਸਮਰੱਥ ਨਹੀਂ ਹੈ।

ਅਕਾਲਪੁਰਖ ਦਾ ਨਾਮ ਬਹੁਤ ਉੱਚਾ ਹੈ ਤੇ ਮਾਇਆ ਦੇ ਪ੍ਰਭਾਵ ਤੋਂ ਪ੍ਰੇ ਹੈ, ਇਸ ਵਿਚ ਜੁੜਨ ਵਾਲਾ ਵੀ ਉੱਚੀ ਆਤਮਕ ਅਵਸਥਾ ਵਾਲਾ ਹੋ ਜਾਂਦਾ ਹੈ, ਪਰ ਇਹ ਗੱਲ ਤਾਂ ਹੀ ਸਮਝ ਵਿਚ ਆਉਂਦੀ ਹੈ, ਜੇ ਕੋਈ ਮਨੁੱਖ ਆਪਣੇ ਅੰਦਰ ਲਗਨ ਲਾ ਕੇ ਵੇਖੇ।

ਨੋਟ: ਪਉੜੀ ਨੰ:12 ਵਿਚ ਦੋ ਥਾਈਂ, ਸ਼ਬਦ 'ਮੰਨੇ' ਹੈ, ਬਾਕੀ ਅਗਲੀਆਂ ਸਾਰੀਆਂ ਪਉੜੀਆਂ ਵਿਚ ਸਭ ਥਾਈਂ 'ਮੰਨੈ' ਆਇਆ ਹੈ। ਦੋਹਾਂ ਦੇ ਅਰਥਾਂ ਵਿਚ ਫ਼ਰਕ ਹੈ।

'ਮੰਨੇ' ਦਾ ਭਾਵ ਹੈ, ਮੰਨੇ ਹੋਏ ਮਨੁੱਖਾਂ ਦਾ। 'ਮੰਨੈ' ਦਾ ਅਰਥ ਹੈ, 'ਮੰਨ ਲੈਣ ਨਾਲ, ਜੇ ਮੰਨ ਲਈਏ, ਜੇ ਮਨ ਪਤੀਜ ਜਾਏ'।

[ ਤੇਰਵੀਂ ਪਉੜੀ ]

*ਮੰਨੈ ਸੁਰਤਿ ਹੋਵੈ ਮਨਿ ਬੁਧਿ ॥*
*ਮੰਨੈ ਸਗਲ ਭਵਣ ਕੀ ਸੁਧਿ ॥*
*ਮੰਨੈ ਮੁਹਿ ਚੋਟਾ ਨਾ ਖਾਇ ॥*
*ਮੰਨੈ ਜਮ ਕੈ ਸਾਥਿ ਨ ਜਾਇ ॥*
*ਐਸਾ ਨਾਮੁ ਨਿਰੰਜਨੁ ਹੋਇ ॥*
*ਜੇ ਕੋ ਮੰਨਿ ਜਾਣੈ ਮਨਿ ਕੋਇ ॥੧੩॥*

ਜੇ ਮਨੁੱਖ ਦੇ ਮਨ ਵਿਚ ਪ੍ਰਭੂ ਦੇ ਨਾਮ ਦੀ ਲਗਨ ਲੱਗ ਜਾਏ ਤਾਂ ਉਸ ਦੀ ਸੁਰਤ ਉੱਚੀ ਹੋ ਜਾਂਦੀ ਹੈ, ਉਸ ਦੇ ਮਨ ਵਿਚ ਜਾਗ੍ਰਤੀ ਆ ਜਾਂਦੀ ਹੈ। ਭਾਵ ਮਾਇਆ ਵਿਚ ਸੁੱਤਾ ਮਨ ਜਾਗ ਪੈਂਦਾ ਹੈ, ਉਸ ਨੂੰ ਸਾਰੇ ਭਵਨਾਂ ਦੀ ਸੋਝੀ ਹੋ ਜਾਂਦੀ ਹੈ ਕਿ ਹਰ ਥਾਂ ਪ੍ਰਭੂ ਵਿਆਪਕ ਹੈ।

ਉਹ ਮਨੁੱਖ ਸੰਸਾਰ ਦੇ ਵਿਕਾਰਾਂ ਦੀਆਂ ਸੱਟਾਂ ਮੂੰਹ ਉਤੇ ਨਹੀਂ ਖਾਂਦਾ। ਭਾਵ ਸੰਸਾਰਕ ਵਿਕਾਰ ਉਸ ਉੱਤੇ ਦਬਾ ਨਹੀਂ ਪਾ ਸਕਦੇ ਅਤੇ ਜਮਾਂ ਨਾਲ ਉਸ ਦਾ ਵਾਹ ਨਹੀਂ ਪੈਂਦਾ, ਭਾਵ ਉਹ ਜਨਮ-ਮਰਨ ਦੇ ਗੇੜ ਵਿਚੋਂ ਬਚ ਜਾਂਦਾ ਹੈ।

ਅਕਾਲਪੁਰਖ ਦਾ ਨਾਮ, ਜੋ ਮਾਇਆ ਦੇ ਪ੍ਰਭਾਵ ਤੋਂ ਪਰ੍ਹੇ ਹੈ, ਏਡਾ ਉੱਚਾ ਹੈ ਕਿ ਇਸ ਵਿਚ ਜੁੜਨ ਵਾਲਾ ਵੀ ਉੱਚੀ ਆਤਮਕ ਅਵਸਥਾ ਵਾਲਾ ਹੋ ਜਾਂਦਾ ਹੈ ਪਰ ਇਹ ਗੱਲ ਤਾਂ ਹੀ ਸਮਝ ਵਿੱਚ ਆਉਂਦੀ ਹੈ, ਜੇ ਕੋਈ ਮਨੁੱਖ ਆਪਣੇ ਮਨ ਵਿਚ ਹਰਿ-ਨਾਮ ਦੀ ਲਗਨ ਪੈਦਾ ਕਰ ਲਏ।

[ ਚੌਦਵੀਂ ਪਉੜੀ ]

*ਮੰਨੈ ਮਾਰਗਿ ਠਾਕ ਨ ਪਾਇ ॥*
*ਮੰਨੈ ਪਤਿ ਸਿਉ ਪਰਗਟੁ ਜਾਇ ॥*
*ਮੰਨੈ ਮਗੁ ਨ ਚਲੈ ਪੰਥੁ ॥*
*ਮੰਨੈ ਧਰਮ ਸੇਤੀ ਸਨਬੰਧੁ ॥*
*ਐਸਾ ਨਾਮੁ ਨਿਰੰਜਨੁ ਹੋਇ ॥*
*ਜੇ ਕੋ ਮੰਨਿ ਜਾਣੈ ਮਨਿ ਕੋਇ ॥੧੪॥*

ਜੇ ਮਨੁੱਖ ਦਾ ਮਨ ਨਾਮ ਵਿਚ ਪਤੀਜ ਜਾਏ, ਤਾਂ ਜ਼ਿੰਦਗੀ ਦੇ ਸਫ਼ਰ ਵਿਚ ਵਿਕਾਰਾਂ ਆਦਿਕ ਦੀ ਕੋਈ ਰੋਕ ਨਹੀਂ ਪੈਂਦੀ ।

ਉਹ ਸੰਸਾਰ ਵਿਚ ਸ਼ੋਭਾ ਖੱਟ ਕੇ ਇੱਜ਼ਤ ਨਾਲ ਜਾਂਦਾ ਹੈ।

ਉਸ ਮਨੁੱਖ ਦਾ ਧਰਮ ਨਾਲ ਸਿੱਧਾ ਜੋੜ ਬਣ ਜਾਂਦਾ ਹੈ, ਉਹ ਫਿਰ ਦੁਨੀਆਂ ਦੇ ਵੱਖੋ-ਵੱਖਰੇ ਮਜ਼ਹਬਾਂ ਦੇ ਦੱਸੇ ਰਸਤਿਆਂ 'ਤੇ ਨਹੀਂ ਤੁਰਦਾ ਭਾਵ ਉਸ ਦੇ ਅੰਦਰ ਇਹ ਵਿਖੇਪਤਾ ਨਹੀਂ ਰਹਿੰਦੀ ਕਿ ਇਹ ਰਸਤਾ ਚੰਗਾ ਹੈ ਤੇ ਇਹ ਮੰਦਾ ਹੈ।

ਅਕਾਲਪੁਰਖ ਦਾ ਨਾਮ, ਜੋ ਮਾਇਆ ਦੇ ਪ੍ਰਭਾਵ ਤੋਂ ਪਰ੍ਹੇ ਹੈ, ਏਡਾ ਉੱਚਾ ਹੈ ਕਿ ਇਸ ਵਿਚ ਜੁੜਨ ਵਾਲਾ ਵੀ ਉੱਚੀ ਆਤਮਕ ਅਵਸਥਾ ਵਾਲਾ ਹੋ ਜਾਂਦਾ ਹੈ, ਪਰ ਇਹ ਗੱਲ ਤਾਂ ਹੀ ਸਮਝ ਵਿਚ ਆਉਂਦੀ ਹੈ, ਜੇ ਕੋਈ ਮਨੁੱਖ ਆਪਣੇ ਮਨ ਵਿਚ ਹਰਿ-ਨਾਮ ਦੀ ਲਗਨ ਪੈਦਾ ਕਰ ਲਏ।

[ ਪੰਦਰਵੀਂ ਪਉੜੀ ]

*ਮੰਨੈ ਪਾਵਹਿ ਮੋਖੁ ਦੁਆਰੁ ॥*
*ਮੰਨੈ ਪਰਵਾਰੈ ਸਾਧਾਰੁ ॥*
*ਮੰਨੈ ਤਰੈ ਤਾਰੇ ਗੁਰੁ ਸਿਖ ॥*
*ਮੰਨੈ ਨਾਨਕ ਭਵਹਿ ਨ ਭਿਖ ॥*
*ਐਸਾ ਨਾਮੁ ਨਿਰੰਜਨੁ ਹੋਇ ॥*
*ਜੇ ਕੋ ਮੰਨਿ ਜਾਣੈ ਮਨਿ ਕੋਇ ॥੧੫॥*

ਜੇ ਮਨ ਵਿਚ ਪ੍ਰਭੂ ਦੇ ਨਾਮ ਦੀ ਲਗਨ ਲੱਗ ਜਾਏ, ਤਾਂ ਮਨੁੱਖ 'ਕੂੜ' ਤੋਂ ਖਲਾਸੀ ਪਾਉਣ ਦਾ ਰਾਹ ਲੱਭ ਲੈਂਦੇ ਹਨ।

ਇਹੋ ਜਿਹਾ ਮਨੁੱਖ ਆਪਣੇ ਪਰਿਵਾਰ ਨੂੰ ਵੀ ਅਕਾਲਪੁਰਖ ਦੀ ਟੇਕ ਦ੍ਰਿੜ੍ਹ ਕਰਾਉਂਦਾ ਹੈ। ਨਾਮ ਵਿਚ ਮਨ ਪਤੀਜਣ ਕਰਕੇ ਹੀ, ਨਾਮ ਦਾ ਮੰਨਣਹਾਰਾ ਆਪ ਸੰਸਾਰ-ਸਾਗਰ ਤੋਂ ਪਾਰ ਲੰਘ ਜਾਂਦਾ ਹੈ ਤੇ ਹੋਰਨਾਂ ਸਿੱਖਾਂ ਨੂੰ ਵੀ ਪਾਰ ਲੰਘਾਉਂਦਾ ਹੈ। ਗੁਰੂ ਦੀ ਸੰਗਤ ਵਿਚ ਐਸੇ ਗੁਰਸਿੱਖ ਹੁੰਦੇ ਹਨ, ਜੋ ਆਪ ਨਾਮ ਵਿਚ ਪਤੀਜਦੇ ਹਨ ਤੇ ਆਪਣੇ ਪਰਿਵਾਰ ਤੇ ਸੰਗੀ-ਸਾਥੀ ਗੁਰਸਿੱਖਾਂ ਨੂੰ ਵੀ ਤਾਰ ਲੈਂਦੇ ਹਨ।

ਨਾਮ ਵਿਚ ਮਨ ਜੁੜਨ ਕਰਕੇ, ਹੇ ਨਾਨਕ! ਮਨੁੱਖ ਧਿਰ-ਧਿਰ ਦੀ ਮੁਥਾਜੀ ਨਹੀਂ ਕਰਦੇ ਫਿਰਦੇ।

ਅਕਾਲਪੁਰਖ ਦਾ ਨਾਮ, ਜੋ ਮਾਇਆ ਦੇ ਪ੍ਰਭਾਵ ਤੋਂ ਪਰ੍ਹੇ ਹੈ, ਏਡਾ ਉੱਚਾ ਹੈ ਕਿ ਇਸ ਵਿਚ ਜੁੜਨ ਵਾਲਾ ਵੀ ਉੱਚੇ ਜੀਵਨ ਵਾਲਾ ਹੋ ਜਾਂਦਾ ਹੈ ਪਰ ਇਹ ਗੱਲ ਤਾਂ ਹੀ ਸਮਝ ਵਿਚ ਆਉਂਦੀ ਹੈ, ਜੇ ਕੋਈ ਮਨੁੱਖ ਆਪਣੇ ਮਨ ਵਿਚ ਹਰਿ-ਨਾਮ ਦੀ ਲਗਨ ਪੈਦਾ ਕਰ ਲਏ।

[ ਸੋਲ੍ਹਵੀਂ ਪਉੜੀ ]

*ਪੰਚ ਪਰਵਾਣ ਪੰਚ ਪਰਧਾਨੁ ॥*
*ਪੰਚੇ ਪਾਵਹਿ ਦਰਗਹਿ ਮਾਨੁ ॥*
*ਪੰਚੇ ਸੋਹਹਿ ਦਰਿ ਰਾਜਾਨੁ ॥*
*ਪੰਚਾ ਕਾ ਗੁਰੁ ਏਕੁ ਧਿਆਨੁ ॥*

ਜਿਨ੍ਹਾਂ ਮਨੁੱਖਾਂ ਦੀ ਸੁਰਤ ਨਾਮ ਵਿਚ ਜੁੜੀ ਰਹਿੰਦੀ ਹੈ ਤੇ ਜਿਨ੍ਹਾਂ ਦੇ ਅੰਦਰ ਪ੍ਰਭੂ ਵਾਸਤੇ ਲਗਨ ਬਣ ਜਾਂਦੀ ਹੈ, ਉਹੀ ਮਨੁੱਖ ਜਗਤ ਵਿਚ ਮੰਨੇ -ਪ੍ਰਮੰਨੇ ਰਹਿੰਦੇ ਹਨ ਅਤੇ ਸਭ ਦੇ ਆਗੂ ਹੁੰਦੇ ਹਨ। ਅਕਾਲ ਪੁਰਖ ਦੀ ਦਰਗਾਹ ਵਿਚ ਵੀ ਉਹ ਪੰਚ ਜਨ ਹੀ ਆਦਰ ਪਾਂਦੇ ਹਨ। ਰਾਜ ਦਰਬਾਰਾਂ ਵਿਚ ਵੀ ਉਹ ਪੰਚ ਜਨ ਹੀ ਸ਼ੋਭਦੇ ਹਨ (ਇਨ੍ਹਾਂ ਤੋਂ ਬਿਨਾਂ ਰਾਜ ਦਰਬਾਰ ਵੀ ਸੰਘਰਸ਼ ਦਾ ਅਖਾੜਾ ਬਣ ਜਾਂਦੇ ਹਨ ਤੇ ਲੋਕਾਈ ਦਾ ਕਲਿਆਣ ਨਹੀਂ ਹੋ ਸਕਦਾ)। ਇਹਨਾਂ ਪੰਚ ਜਨਾਂ ਦੀ ਸੁਰਤ ਦਾ ਨਿਸ਼ਾਨਾ ਕੇਵਲ ਇਕ ਅਕਾਲਪੁਰਖ ਹੀ ਹੈ । ਭਾਵ, ਗੁਰ ਸ਼ਬਦ ਵਿਚ ਜੁੜੇ ਰਹਿਣਾ ਹੀ ਇਹਨਾਂ ਦਾ ਅਸਲ ਨਿਸ਼ਾਨਾ ਹੈ।

*ਜੇ ਕੋ ਕਹੈ ਕਰੈ ਵੀਚਾਰੁ ॥*
*ਕਰਤੇ ਕੈ ਕਰਣੈ ਨਾਹੀ ਸੁਮਾਰੁ ॥*

ਅਕਾਲ ਪੁਰਖ ਦੀ ਕੁਦਰਤ ਦਾ ਕੋਈ ਲੇਖਾ ਨਹੀਂ, ਭਾਵ ਅੰਤ ਨਹੀਂ ਪੈ ਸਕਦਾ। ਭਾਵੇਂ ਕੋਈ ਕਥਨ ਕਰ ਵੇਖੇ ਤੇ ਵਿਚਾਰ ਕਰ ਲਏ, ਪਰਮਾਤਮਾ ਅਤੇ ਉਸਦੀ ਕੁਦਰਤ ਦਾ ਅੰਤ ਲੱਭਣਾ, ਉਸ ਦੀਆਂ ਕਰਨੀਆਂ ਨੂੰ ਗਿਣਨਾ ਸੰਭਵ ਨਹੀਂ ਹੈ।

*ਧੌਲੁ ਧਰਮੁ ਦਇਆ ਕਾ ਪੂਤੁ ॥*
*ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥*
*ਜੇ ਕੋ ਬੁਝੈ ਹੋਵੈ ਸਚਿਆਰੁ ॥*
*ਧਵਲੈ ਉਪਰਿ ਕੇਤਾ ਭਾਰੁ ॥*

*ਧਰਤੀ ਹੋਰੁ ਪਰੈ ਹੋਰੁ ਹੋਰੁ ॥*
*ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥*

ਇਹ ਵਿਸ਼ਵਾਸ ਠੀਕ ਨਹੀਂ ਕਿ ਇਹ ਧਰਤੀ ਕਿਸੇ ਬਲਦ ਦੇ ਸਿੰਗਾਂ ਦੇ ਆਸਰੇ ਖੜ੍ਹੀ ਹੈ। ਅਸਲ ਵਿਚ ਅਕਾਲਪੁਰਖ ਦਾ ਧਰਮ ਰੂਪੀ ਬੱਝਵਾਂ ਨਿਯਮ ਹੀ ਬਲਦ ਹੈ, ਜੋ ਸ੍ਰਿਸ਼ਟੀ ਨੂੰ ਕਾਇਮ ਰੱਖ ਰਿਹਾ ਹੈ। ਇਹ ਧਰਮ ਦਇਆ ਦਾ ਪੁੱਤਰ ਹੈ। ਭਾਵ ਅਕਾਲਪੁਰਖ ਨੇ ਆਪਣੀ ਮਿਹਰ ਕਰ ਕੇ ਸ੍ਰਿਸ਼ਟੀ ਨੂੰ ਟਿਕਾ ਰੱਖਣ ਲਈ ਧਰਮ ਰੂਪੀ ਨਿਯਮ ਬਣਾ ਦਿੱਤਾ ਹੈ। ਇਸ ਧਰਮ ਨੇ ਆਪਣੀ ਮਰਯਾਦਾ ਅਨੁਸਾਰ ਸੰਤੋਖ ਨੂੰ ਜਨਮ ਦੇ ਦਿੱਤਾ ਹੈ (ਭਾਵ ਰੱਬੀ ਹੁਕਮ ਦੀ ਰਜ਼ਾ ਵਿਚ ਰਾਜ਼ੀ ਇਹ ਬ੍ਰਹਿਮੰਡ ਬੜੇ ਸੰਤੋਖ ਨਾਲ ਗਤੀਸ਼ੀਲ ਹੈ)।

ਜੇ ਕੋਈ ਮਨੁੱਖ ਇਸ ਉਪਰ ਦੱਸੀ ਵਿਚਾਰ ਨੂੰ ਸਮਝ ਲਏ, ਤਾਂ ਉਹ ਇਸ ਯੋਗ ਹੋ ਜਾਂਦਾ ਹੈ ਕਿ ਉਸ ਦੇ ਅੰਦਰ ਅਕਾਲ ਪੁਰਖ ਦਾ ਪ੍ਰਕਾਸ਼ ਹੋ ਜਾਏ। ਨਹੀਂ ਤਾਂ ਖ਼ਿਆਲ ਕਰੋ ਕਿ ਬਲਦ ਉੱਤੇ ਧਰਤੀ ਦਾ ਕਿਤਨਾ ਕੁ ਬੇਅੰਤ ਭਾਰ ਹੈ, ਉਹ ਵਿਚਾਰਾ ਇਤਨੇ ਭਾਰ ਨੂੰ ਚੁੱਕ ਕਿਵੇਂ ਸਕਦਾ ਹੈ ?

ਦੂਜੀ ਵਿਚਾਰ ਹੋਰ ਹੈ ਕਿ ਜੇ ਧਰਤੀ ਦੇ ਹੇਠ ਬਲਦ ਹੈ, ਤਾਂ ਉਹ ਕਿਥੇ ਖੜਾ ਹੈ? ਉਸ ਬਲਦ ਨੂੰ ਸਹਾਰਾ ਦੇਣ ਲਈ ਹੇਠਾਂ ਹੋਰ ਧਰਤੀ ਹੋਈ , ਉਸ ਧਰਤੀ ਦੇ ਹੇਠਾਂ ਹੋਰ ਬਲਦ, ਉਸ ਤੋਂ ਹੇਠਾਂ ਧਰਤੀ ਦੇ ਹੇਠ ਹੋਰ ਬਲਦ, ਫੇਰ ਹੋਰ ਬਲਦ, ਇਸੇ ਤਰ੍ਹਾਂ ਅਖ਼ੀਰਲੇ ਬਲਦ ਨੂੰ ਭਾਰ ਸਹਾਰਨ ਲਈ ਉਸ ਦੇ ਹੇਠ ਕਿਹੜਾ ਆਸਰਾ ਹੋਵੇਗਾ ? ਇਸ ਧਰਤੀ ਤੋਂ ਪਰ੍ਹੇ ਇਸ ਗਗਨ ਮੰਡਲ ਵਿਚ ਬੇਅੰਤ ਹੋਰ ਧਰਤੀਆਂ ਹਨ, ਉਨ੍ਹਾਂ ਦੇ ਭਾਰ ਕਿਸ ਨੇ ਚੁੱਕੇ ਹੋਏ ਹਨ ?

*ਜੀਅ ਜਾਤਿ ਰੰਗਾ ਕੇ ਨਾਵ ॥*
*ਸਭਨਾ ਲਿਖਿਆ ਵੁੜੀ ਕਲਾਮ ॥*
*ਏਹੁ ਲੇਖਾ ਲਿਖਿ ਜਾਣੈ ਕੋਇ ॥*
*ਲੇਖਾ ਲਿਖਿਆ ਕੇਤਾ ਹੋਇ ॥*
*ਕੇਤਾ ਤਾਣੁ ਸੁਆਲਿਹੁ ਰੂਪੁ ॥*

*ਕੇਤੀ ਦਾਤਿ ਜਾਣੈ ਕੌਣੁ ਕੂਤੁ ॥*
*ਕੀਤਾ ਪਸਾਉ ਏਕੋ ਕਵਾਉ ॥*
*ਤਿਸ ਤੇ ਹੋਏ ਲਖ ਦਰੀਆਉ ॥*

ਸ੍ਰਿਸ਼ਟੀ ਵਿਚ ਕਈ ਜ਼ਾਤਾਂ ਦੇ, ਕਈ ਕਿਸਮਾਂ ਦੇ ਅਤੇ ਕਈ ਨਾਵਾਂ ਦੇ ਜੀਵ ਹਨ। ਕਥਾਵਾਂ ਤਾਂ ਹਨ ਕਿ ਇਕ ਤੇਜ਼ ਚਲਦੀ ਕਲਮ ਨਾਲ ਇਨ੍ਹਾਂ ਦੇ ਲੇਖ, ਕਿਸਮਤ, ਕਰਮ, ਫਲ, ਦੁਖ-ਸੁਖ ਆਦਿ ਲਿਖੇ ਜਾਂਦੇ ਹਨ, ਪਰ ਇਨ੍ਹਾਂ ਲੇਖਾਂ ਦਾ ਤੇ ਪਰਮਾਤਮਾ ਦੀ ਕੁਦਰਤ ਦਾ ਅੰਤ ਕੋਈ ਵੀ ਜੀਵ ਨਹੀਂ ਪਾ ਸਕਦਾ । ਜੇ ਲੇਖਾ ਲਿਖਿਆ ਵੀ ਜਾਏ, ਤਾਂ ਇਹ ਅੰਦਾਜ਼ਾ ਨਹੀਂ ਲੱਗ ਸਕਦਾ ਕਿ ਲੇਖਾ ਕੇਡਾ ਵੱਡਾ ਹੋ ਜਾਏ ?

ਅਕਾਲਪੁਰਖ ਦਾ ਕਿੱਡਾ ਵੱਡਾ ਬੇਅੰਤ ਬਲ ਹੈ, ਬੇਅੰਤ ਸੁੰਦਰ ਰੂਪ ਹੈ, ਬੇਅੰਤ ਉਸ ਦੀ ਦਾਤ ਹੈ - ਇਸ ਦਾ ਕਿਹੜੇ ਮਾਪ ਨਾਲ ਤੇ ਅੰਦਾਜ਼ਾ ਕੌਣ ਦੇ ਸਕਦਾ ਹੈ?

ਅਕਾਲਪੁਰਖ ਨੇ ਆਪਣੇ ਹੁਕਮ ਨਾਲ ਸਾਰਾ ਸੰਸਾਰ ਬਣਾ ਦਿੱਤਾ, ਉਸ ਹੁਕਮ ਨਾਲ ਹੀ ਜ਼ਿੰਦਗੀ ਦੇ ਲੱਖਾਂ ਦਰਿਆ ਬਣ ਗਏ । ਭਾਵ ਭਾਂਤ-ਭਾਂਤ ਦੇ ਜੀਵ-ਜੰਤੂ ਤੇ ਰੰਗ-ਬਰੰਗ ਘੜੇ ਗਏ।

*ਕੁਦਰਤਿ ਕਵਣ ਕਹਾ ਵੀਚਾਰੁ ॥*
*ਵਾਰਿਆ ਨ ਜਾਵਾ ਏਕ ਵਾਰ ॥*
*ਜੋ ਤੁਧੁ ਭਾਵੈ ਸਾਈ ਭਲੀ ਕਾਰ ॥*
*ਤੂ ਸਦਾ ਸਲਾਮਤਿ ਨਿਰੰਕਾਰ ॥੧੬॥*

ਸੋ ਮੇਰੀ ਕੀ ਤਾਕਤ ਹੈ ਕਿ ਕਰਤਾਰ ਦੀ ਕੁਦਰਤ ਦੀ ਵਿਚਾਰ ਕਰ ਸਕਾਂ ? ਹੇ ਅਕਾਲਪੁਰਖ ! ਮੈਂ ਤਾਂ ਤੇਰੇ ਉੱਤੋਂ ਇੱਕ ਵਾਰੀ ਵੀ ਸਦਕੇ ਹੋਣ ਜੋਗਾ ਨਹੀਂ ਹਾਂ। ਭਾਵ, ਮੇਰੀ ਹਸਤੀ ਬਹੁਤ ਹੀ ਤੁੱਛ ਹੈ । ਹੇ ਨਿਰੰਕਾਰ ! ਤੂੰ ਸਦਾ ਅਟੱਲ ਰਹਿਣ ਵਾਲਾ ਹੈਂ, ਜੋ ਤੈਨੂੰ ਚੰਗਾ ਲੱਗਦਾ ਹੈ, ਉਹ ਕੰਮ ਭਲਾ ਹੈ, ਭਾਵ ਤੇਰੀ ਰਜ਼ਾ ਵਿਚ ਰਹਿਣਾ ਹੀ ਠੀਕ ਹੈ ਕਿਉਂਕਿ ਤੂੰ ਹੀ ਇਕ ਸਦੀਵੀਂ ਹੋਂਦ ਵਾਲੀ ਅਟੱਲ ਹਸਤੀ ਹੈਂ।

[ ਸਤਾਰ੍ਹਵੀਂ ਪਉੜੀ ]

*ਅਸੰਖ ਜਪ ਅਸੰਖ ਭਾਉ ॥*
*ਅਸੰਖ ਪੂਜਾ ਅਸੰਖ ਤਪ ਤਾਉ ॥*

ਅਕਾਲ ਪੁਰਖ ਦੀ ਰਚਨਾ ਵਿਚ ਅਣਗਿਣਤ ਜੀਵ ਜਪ-ਤਪ ਕਰਦੇ ਹਨ, ਭਗਤੀ ਕਰਦੇ ਹਨ, ਬੇਅੰਤ ਜੀਵ ਸ਼ਰਧਾ ਤੇ ਪਿਆਰ ਰੱਖਣ ਵਾਲੇ ਹਨ। ਕਈ ਜੀਵ ਪੂਜਾ ਕਰ ਰਹੇ ਹਨ ਅਤੇ ਅਣਗਿਣਤ ਹੀ ਜੀਵ ਤਪ ਸਾਧ ਰਹੇ ਹਨ।

*ਅਸੰਖ ਗਰੰਥ ਮੁਖਿ ਵੇਦ ਪਾਠ ॥*
*ਅਸੰਖ ਜੋਗ ਮਨਿ ਰਹਹਿ ਉਦਾਸ ॥*

ਬੇਅੰਤ ਜੀਵ ਵੇਦਾਂ ਅਤੇ ਹੋਰ ਧਾਰਮਿਕ ਪੁਸਤਕਾਂ ਦੇ ਪਾਠ ਮੂੰਹ ਨਾਲ ਕਰ ਰਹੇ ਹਨ। ਜੋਗ ਦੇ ਸਾਧਨ ਕਰਨ ਵਾਲੇ ਬੇਅੰਤ ਮਨੁੱਖ ਆਪਣੇ ਮਨ ਵਿਚ ਮਾਇਆ ਵਲੋਂ ਉਪਰਾਮ ਰਹਿੰਦੇ ਹਨ ਭਾਵ ਪਾਠ, ਯੋਗ, ਸਾਧਨਾ ਤੇ ਉਦਾਸੀ ਕਰਨ ਵਾਲੇ ਅਸੰਖਾਂ ਹੀ ਹਨ।

*ਅਸੰਖ ਭਗਤ ਗੁਣ ਗਿਆਨ ਵੀਚਾਰ ॥*
*ਅਸੰਖ ਸਤੀ ਅਸੰਖ ਦਾਤਾਰ ॥*

ਅਕਾਲਪੁਰਖ ਦੀ ਕੁਦਰਤ ਵਿਚ ਅਣਗਿਣਤ ਭਗਤ ਹਨ, ਜੋ ਅਕਾਲਪੁਰਖ ਦੇ ਗੁਣਾਂ ਦੀ ਗਿਆਨ ਸਹਿਤ ਵਿਚਾਰ ਕਰ ਰਹੇ ਹਨ, ਅਨੇਕਾਂ ਹੀ ਦਾਨੀ ਤੇ ਦਾਤੇ ਵੀ ਹਨ।

*ਅਸੰਖ ਸੂਰ ਮੁਹ ਭਖ ਸਾਰ ॥*
*ਅਸੰਖ ਮੋਨਿ ਲਿਵ ਲਾਇ ਤਾਰ ॥*

ਅਕਾਲਪੁਰਖ ਦੀ ਰਚਨਾ ਵਿਚ ਬੇਅੰਤ ਸੂਰਮੇ ਹਨ, ਜੋ ਖਿੜੇ ਮੱਥੇ ਸ਼ਸਤ੍ਰਾਂ ਦੇ ਵਾਰ ਸਹਿੰਦੇ ਹਨ; ਅਨੇਕਾਂ ਮੋਨੀ ਹਨ, ਜੋ ਇਕ ਰਸ ਬਿਰਤੀ ਜੋੜ ਕੇ ਬੈਠ ਰਹੇ ਹਨ ਭਾਵ ਅਸੰਖ ਹੀ ਸੱਚੇ ਸੂਰਮੇ ਹਨ ਤੇ ਅਣਗਿਣਤ ਹੀ ਇਕ ਟਿਕ ਲਿਵ ਜੋੜਣ ਵਾਲੇ ਮੋਨੀ ਭਗਤ ਹਨ।

*ਕੁਦਰਤਿ ਕਵਣ ਕਹਾ ਵੀਚਾਰੁ ॥*
*ਵਾਰਿਆ ਨ ਜਾਵਾ ਏਕ ਵਾਰ ॥*
*ਜੋ ਤੁਧੁ ਭਾਵੈ ਸਾਈ ਭਲੀ ਕਾਰ ॥*
*ਤੂ ਸਦਾ ਸਲਾਮਤਿ ਨਿਰੰਕਾਰ ॥੧੭॥*

ਮੇਰੀ ਕੀ ਤਾਕਤ ਹੈ ਕਿ ਕਰਤਾਰ ਦੀ ਕੁਦਰਤ ਦੀ ਵਿਚਾਰ ਕਰ ? ਹੇ ਅਕਾਲਪੁਰਖ ! ਮੈਂ ਤਾਂ ਤੇਰੇ ਉੱਤੋਂ ਇਕ ਵਾਰੀ ਵੀ ਸਦਕੇ ਜਾਣ ਨਹੀਂ ਹਾਂ। ਭਾਵ ਮੇਰੀ ਹਸਤੀ ਬਹੁਤ ਹੀ ਤੁੱਛ ਹੈ । ਨਿਰੰਕਾਰ ! ਤੂੰ ਅਟੱਲ ਰਹਿਣ ਵਾਲਾ ਹੈਂ। ਜੋ ਤੈਨੂੰ ਚੰਗਾ ਲੱਗਦਾ ਹੈ, ਉਹੀ ਕੰਮ ਭਲਾ ਭਾਵ ਤੇਰੀ ਰਜ਼ਾ ਵਿਚ ਰਹਿਣਾ ਹੀ ਠੀਕ ਹੈ ।

[ ਅਠਾਰ੍ਹਵੀਂ ਪਉੜੀ ]

*ਅਸੰਖ ਮੂਰਖ ਅੰਧ ਘੋਰ ॥*
*ਅਸੰਖ ਚੋਰ ਹਰਾਮਖੋਰ ॥*
*ਅਸੰਖ ਅਮਰ ਕਰਿ ਜਾਹਿ ਜੋਰ ॥*

ਨਿਰੰਕਾਰ ਦੀ ਰਚੀ ਹੋਈ ਸ੍ਰਿਸ਼ਟੀ ਵਿਚ ਅਨੇਕਾਂ ਹੀ ਮਹਾਂਮੂਰਖ ਹਨ, ਅਨੇਕਾਂ ਹੀ ਚੋਰ ਹਨ, ਜੋ ਪਰਾਇਆ ਮਾਲ ਚੁਰਾ-ਚੁਰਾ ਕੇ ਵਰਤ ਰਹੇ ਹਨ ਅਤੇ ਅਨੇਕਾਂ ਹੀ ਇਹੋ ਜਿਹੇ ਮਨੁੱਖ ਹਨ, ਜੋ ਦੂਜਿਆਂ ਉੱਤੇ ਹੁਕਮ ਤੇ ਵਧੀਕੀਆਂ ਕਰ-ਕਰ ਕੇ ਅੰਤ ਨੂੰ ਇਸ ਸੰਸਾਰ ਤੋਂ ਚਲੇ ਜਾਂਦੇ ਹਨ। ਭਾਵ ਸੰਸਾਰ ਵਿਚ ਮੂਰਖਤਾ, ਅੰਧੇਰ, ਚੋਰੀ-ਬੇਈਮਾਨੀ, ਵਧੀਕੀ ਆਦਿ ਦੋਸ਼ਾਂ ਨੂੰ ਕਰਨ ਵਾਲਿਆਂ ਦੀ ਗਿਣਤੀ ਅਸੰਖ ਹੈ।

*ਅਸੰਖ ਗਲਵਢ ਹਤਿਆ ਕਮਾਹਿ ॥*
*ਅਸੰਖ ਪਾਪੀ ਪਾਪੁ ਕਰਿ ਜਾਹਿ ॥*

ਅਨੇਕਾਂ ਹੀ ਖ਼ੂਨੀ ਮਨੁੱਖ ਦੂਜਿਆਂ ਦੇ ਗਲ ਵੱਢ ਰਹੇ ਹਨ ਅਤੇ ਅਨੇਕਾਂ ਹੀ ਪਾਪੀ ਮਨੁੱਖ ਪਾਪ ਕਮਾ ਕੇ ਆਖ਼ਰ ਇਸ ਦੁਨੀਆਂ ਤੋਂ ਤੁਰ

ਜਾਂਦੇ ਹਨ।

*ਅਸੰਖ ਕੂੜਿਆਰ ਕੂੜੇ ਫਿਰਾਹਿ ॥*
*ਅਸੰਖ ਮਲੇਛ ਮਲੁ ਭਖਿ ਖਾਹਿ ॥*

ਅਨੇਕਾਂ ਹੀ ਝੂਠ ਬੋਲਣ ਦੇ ਸੁਭਾਉ ਵਾਲੇ ਮਨੁੱਖ ਝੂਠ ਵਿਚ ਹੀ ਰੁੱਝੇ ਪਏ ਹਨ ਅਤੇ ਅਨੇਕਾਂ ਹੀ ਖੋਟੀ ਬੁੱਧੀ ਵਾਲੇ ਮਨੁੱਖ ਮਲ ਭਾਵ ਅਖਾਜ ਹੀ ਖਾਈ ਜਾ ਰਹੇ ਹਨ। ਝੂਠੇ ਤੇ ਜੂਠੇ ਰਾਹਾਂ 'ਤੇ ਚੱਲਣ ਵਾਲਿਆਂ ਦੀ ਅਣਗਿਣਤ ਸੰਖਿਆ ਹੈ।

*ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥*
*ਨਾਨਕੁ ਨੀਚੁ ਕਹੈ ਵੀਚਾਰੁ ॥*

ਅਨੇਕਾਂ ਹੀ ਨਿੰਦਕ, ਨਿੰਦਾ ਕਰ-ਕਰ ਕੇ ਆਪਣੇ ਸਿਰ ਉੱਤੇ ਨਿੰਦਿਆ ਦਾ ਭਾਰ ਚੁੱਕ ਰਹੇ ਹਨ। ਹੇ ਨਿਰੰਕਾਰ ! ਅਨੇਕਾਂ ਹੋਰ ਜੀਵ ਕਈ ਹੋਰ ਕੁਕਰਮਾਂ ਵਿਚ ਫਸੇ ਪਏ ਹਨ। ਮੇਰੀ ਕੀ ਤਾਕਤ ਹੈ ਕਿ ਤੇਰੀ ਕੁਦਰਤ ਦੀ ਪੂਰਨ ਵਿਚਾਰ ਕਰ ਸਕਾਂ। ਨਾਨਕ ਵਿਚਾਰਾ ਤਾਂ ਇਹ ਉਪਰਲੀ ਤੁੱਛ ਜਿਹੀ ਵਿਚਾਰ ਪੇਸ਼ ਕਰਦਾ ਹੈ ।

*ਵਾਰਿਆ ਨ ਜਾਵਾ ਏਕ ਵਾਰ ॥*
*ਜੋ ਤੁਧੁ ਭਾਵੈ ਸਾਈ ਭਲੀ ਕਾਰ ॥*
*ਤੂ ਸਦਾ ਸਲਾਮਤਿ ਨਿਰੰਕਾਰ ॥੧੮॥*

ਹੇ ਅਕਾਲਪੁਰਖ ! ਮੈਂ ਤਾਂ ਤੇਰੇ ਉੱਤੋਂ ਇਕ ਵਾਰੀ ਵੀ ਸਦਕੇ ਹੋਣ ਜੋਗਾ ਨਹੀਂ ਹਾਂ ਭਾਵ, ਮੈਂ ਤੇਰੀ ਬੇਅੰਤ ਕੁਦਰਤ ਦੀ ਪੂਰਨ ਵਿਚਾਰ ਕਰਨ ਜੋਗਾ ਨਹੀਂ ਹਾਂ। ਹੇ ਨਿਰੰਕਾਰ! ਤੂੰ ਸਦਾ ਥਿਰ ਰਹਿਣ ਵਾਲਾ ਹੈਂ। ਜੋ ਤੈਨੂੰ ਚੰਗਾ ਲੱਗਦਾ ਹੈ, ਉਹੀ ਕੰਮ ਭਲਾ ਹੈ, ਭਾਵ ਤੇਰੀ ਰਜ਼ਾ ਵਿਚ ਰਹਿਣਾ ਠੀਕ ਹੈ ; ਤੇਰੀ ਸਿਫ਼ਤ-ਸਲਾਹ ਕਰ ਕੇ ਅਸਾਂ ਜੀਵਾਂ ਲਈ ਇਹੀ ਭਲੀ ਗੱਲ ਹੈ ਕਿ ਤੇਰੀ ਰਜ਼ਾ ਵਿਚ ਰਹੀਏ।

[ ਉਨ੍ਹੀਵੀਂ ਪਉੜੀ ]

*ਅਸੰਖ ਨਾਵ ਅਸੰਖ ਥਾਵ ॥*
*ਅਗੰਮ ਅਗੰਮ ਅਸੰਖ ਲੋਅ ॥*
*ਅਸੰਖ ਕਹਹਿ ਸਿਰਿ ਭਾਰੁ ਹੋਇ ॥*

ਕੁਦਰਤ ਦੇ ਅਨੇਕ ਜੀਵਾਂ ਤੇ ਹੋਰ ਬੇਅੰਤ ਪਦਾਰਥਾਂ ਦੇ ਅਸੰਖਾਂ ਹੀ ਨਾਮ ਹਨ ਤੇ ਅਸੰਖਾਂ ਹੀ ਉਹਨਾਂ ਦੇ (ਖੰਡਾਂ, ਬ੍ਰਹਿਮੰਡਾਂ ਅੰਦਰ) ਥਾਂ-ਟਿਕਾਣੇ ਹਨ। ਕੁਦਰਤ ਵਿਚ ਅਸੰਖਾਂ ਹੀ ਭਵਣ ਹਨ, ਜਿਨ੍ਹਾਂ ਤੱਕ ਮਨੁੱਖ ਦੀ ਪਹੁੰਚ ਹੀ ਨਹੀਂ ਹੋ ਸਕਦੀ, ਪਰ ਜੋ ਮਨੁੱਖ ਕੁਦਰਤ ਦਾ ਲੇਖਾ ਕਰਨ ਵਾਸਤੇ ਸ਼ਬਦ 'ਅਸੰਖ' ਵੀ ਆਖਦੇ ਹਨ, ਉਹਨਾਂ ਦੇ ਸਿਰ ਉੱਤੇ ਵੀ ਭਾਰ ਹੁੰਦਾ ਹੈ ਭਾਵ ਉਹ ਵੀ ਭੁੱਲ ਕਰਦੇ ਹਨ, 'ਅਸੰਖ' ਸ਼ਬਦ ਵੀ ਕਾਫ਼ੀ ਨਹੀਂ ਹੈ। ਸ਼ਬਦਾਂ ਵਿਚ ਉਸ ਨੂੰ ਬਿਆਨ ਕਰਨਾ ਸੰਭਵ ਹੀ ਨਹੀਂ ਹੈ।

*ਅਖਰੀ ਨਾਮੁ ਅਖਰੀ ਸਾਲਾਹ ॥*
*ਅਖਰੀ ਗਿਆਨੁ ਗੀਤ ਗੁਣ ਗਾਹ ॥*
*ਅਖਰੀ ਲਿਖਣੁ ਬੋਲਣੁ ਬਾਣਿ ॥*
*ਅਖਰਾ ਸਿਰਿ ਸੰਜੋਗੁ ਵਖਾਣਿ ॥*
*ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥*
*ਜਿਵ ਫੁਰਮਾਏ ਤਿਵ ਤਿਵ ਪਾਹਿ ॥*

ਭਾਵੇਂ ਅਕਾਲਪੁਰਖ ਦੀ ਕੁਦਰਤ ਦਾ ਲੇਖਾ ਕਰਨ ਲਈ ਲਫ਼ਜ਼ 'ਅਸੰਖ' ਤਾਂ ਕਿਤੇ ਰਿਹਾ, ਕੋਈ ਵੀ ਸ਼ਬਦ ਕਾਫ਼ੀ ਨਹੀਂ ਹੈ, ਪਰ ਅਕਾਲਪੁਰਖ ਦਾ ਨਾਮ ਵੀ ਅੱਖਰਾਂ ਦੇ ਰਾਹੀਂ ਹੀ ਲਿਆ ਜਾ ਸਕਦਾ ਹੈ। ਉਸ ਦੀ ਸਿਫ਼ਤ-ਸਲਾਹ ਵੀ ਅੱਖਰਾਂ ਦੇ ਰਾਹੀਂ ਹੀ ਕੀਤੀ ਜਾ ਸਕਦੀ ਹੈ। ਅਕਾਲ ਪੁਰਖ ਦਾ ਗਿਆਨ ਵੀ ਅੱਖਰਾਂ ਦੇ ਰਾਹੀਂ ਹੀ ਵਿਚਾਰਿਆ ਜਾ ਸਕਦਾ ਹੈ। ਅੱਖਰਾਂ ਦੇ ਰਾਹੀਂ ਹੀ ਉਸ ਦੇ ਗੀਤ ਅਤੇ ਗੁਣਾਂ ਤੋਂ ਵਾਕਿਫ਼ ਹੋ ਸਕੀਦਾ ਹੈ।

ਬੋਲੀ ਦਾ ਲਿਖਣਾ ਤੇ ਬੋਲਣਾ ਵੀ ਅੱਖਰਾਂ ਦੇ ਰਾਹੀਂ ਹੀ ਦੱਸਿਆ ਜਾ

ਸਕਦਾ ਹੈ। ਇਸੇ ਕਰਕੇ ਸ਼ਬਦ 'ਅਸੰਖ' ਵਰਤਿਆ ਗਿਆ ਹੈ। ਉਂਞ ਜਿਸ ਅਕਾਲਪੁਰਖ ਨੇ ਜੀਵਾਂ ਦੇ ਸੰਜੋਗ ਦੇ ਇਹ ਅੱਖਰ ਬਖ਼ਸ਼ਿਸ਼ ਕੀਤੇ ਹਨ, ਉਸ ਦੇ ਸਿਰ ਉੱਤੇ ਕੋਈ ਲੇਖ ਨਹੀਂ ਹੈ ਭਾਵ ਕੋਈ ਮਨੁੱਖ ਉਸ ਅਕਾਲਪੁਰਖ ਦਾ ਲੇਖਾ ਨਹੀਂ ਕਰ ਸਕਦਾ। ਜਿਸ ਤਰ੍ਹਾਂ ਉਹ ਅਕਾਲਪੁਰਖ ਹੁਕਮ ਕਰਦਾ ਹੈ, ਉਸੇ ਤਰ੍ਹਾਂ ਜੀਵ ਆਪਣੇ ਸੰਜੋਗ ਭੋਗਦੇ ਹਨ ਤੇ ਪ੍ਰਭੂ ਦੀ ਸਿਫ਼ਤ-ਸਾਲਾਹ ਕਰਨ ਦੀ ਯੋਗਤਾ ਪਾਉਂਦੇ ਹਨ।

*ਜੇਤਾ ਕੀਤਾ ਤੇਤਾ ਨਾਉ ॥*
*ਵਿਣੁ ਨਾਵੈ ਨਾਹੀ ਕੋ ਥਾਉ ॥*

ਇਹ ਸਾਰਾ ਸੰਸਾਰ, ਜੋ ਅਕਾਲਪੁਰਖ ਨੇ ਬਣਾਇਆ ਹੈ, ਇਹ ਉਸ ਦਾ ਸਰੂਪ ਹੈ , ਉਸੇ ਦੇ ਨਾਮ ਦਾ ਪਸਾਰਾ ਹੈ। ਕੋਈ ਥਾਂ ਅਕਾਲ ਪੁਰਖ ਦੇ ਨਾਮ ਅਤੇ ਸਰੂਪ ਤੋਂ ਖ਼ਾਲੀ ਨਹੀਂ ਹੈ। ਭਾਵ ਜਿਹੜੀ ਥਾਂ ਜਾਂ ਪਦਾਰਥ ਵੇਖੀਏ, ਉਹੀ ਅਕਾਲ ਪੁਰਖ ਦਾ ਸਰੂਪ ਦਿੱਸਦਾ ਹੈ, ਸ੍ਰਿਸ਼ਟੀ ਦਾ ਜ਼ੱਰਾ-ਜ਼ੱਰਾ ਅਕਾਲਪੁਰਖ ਦਾ ਸਰੂਪ ਹੈ, ਭਾਵ ਉਹ ਕਰਤਾ ਪੁਰਖ ਆਪਣੀ ਰਚਨਾ ਵਿਚ ਨਾਮ ਰੂਪੀ ਹੋ ਕੇ ਰਮਿਆ ਹੋਇਆ ਹੈ।

*ਕੁਦਰਤਿ ਕਵਣ ਕਹਾ ਵੀਚਾਰ ॥*
*ਵਾਰਿਆ ਨ ਜਾਵਾ ਏਕ ਵਾਰ ॥*
*ਜੋ ਤੁਧੁ ਭਾਵੈ ਸਾਈ ਭਲੀ ਕਾਰ ॥*
*ਤੂ ਸਦਾ ਸਲਾਮਤਿ ਨਿਰੰਕਾਰ ॥੧੯॥*

ਮੇਰੀ ਕੀ ਤਾਕਤ ਹੈ ਕਿ ਕਰਤਾਰ ਦੀ ਕੁਦਰਤ ਦੀ ਵੀਚਾਰ ਕਰ ਸਕਾਂ ? (ਹੇ ਅਕਾਲਪੁਰਖ!) ਮੈਂ ਤਾਂ ਤੇਰੇ ਉੱਤੋਂ ਇੱਕ ਵਾਰ ਵੀ ਸਦਕੇ ਹੋਣ ਜੋਗਾ ਨਹੀਂ ਹਾਂ । ਭਾਵ ਮੇਰੀ ਹਸਤੀ ਬਹੁਤ ਹੀ ਤੁੱਛ ਹੈ । ਹੇ ਨਿਰੰਕਾਰ! ਤੂੰ ਸਦਾ ਥਿਰ ਰਹਿਣ ਵਾਲਾ ਹੈਂ, ਜੋ ਤੈਨੂੰ ਚੰਗਾ ਲੱਗਦਾ ਹੈ, ਉਹੀ ਕੰਮ ਭਲਾ ਹੈ । ਭਾਵ ਤੇਰੀ ਰਜ਼ਾ ਵਿਚ ਰਹਿਣਾ ਹੀ ਅਸਾਂ ਜੀਵਾਂ ਲਈ ਭਲੀ ਗੱਲ ਹੈ।

[ ਵੀਹਵੀਂ ਪਉੜੀ ]

*ਭਰੀਐ ਹਥੁ ਪੈਰੁ ਤਨੁ ਦੇਹ ॥*
*ਪਾਣੀ ਧੋਤੈ ਉਤਰਸੁ ਖੇਹ ॥*

ਜੇ ਹੱਥ, ਪੈਰ ਜਾਂ ਸਰੀਰ ਲਿੱਬੜ ਜਾਏ, ਤਾਂ ਪਾਣੀ ਨਾਲ ਧੋਤਿਆਂ ਮੈਲ ਉਤਰ ਜਾਂਦੀ ਹੈ।

*ਮੂਤ ਪਲੀਤੀ ਕਪੜੁ ਹੋਇ ॥*
*ਦੇ ਸਾਬੂਣੁ ਲਈਐ ਓਹੁ ਧੋਇ ॥*

ਜੇ ਕੋਈ ਕੱਪੜਾ ਮਲ ਮੂਤਰ ਭਾਵ ਸਰੀਰਕ ਗੰਦਗੀ ਨਾਲ ਗੰਦਾ ਹੋ ਜਾਏ, ਤਾਂ ਸਾਬਣ ਲਾ ਕੇ ਉਸ ਨੂੰ ਧੋ ਲਈਦਾ ਹੈ।

*ਭਰੀਐ ਮਤਿ ਪਾਪਾ ਕੈ ਸੰਗਿ ॥*
*ਓਹੁ ਧੋਪੈ ਨਾਵੈ ਕੈ ਰੰਗਿ ॥*

ਪਰ ਜੇ ਮਨੁੱਖ ਦੀ ਬੁੱਧੀ ਪਾਪਾਂ ਨਾਲ ਮਲੀਨ ਹੋ ਜਾਏ, ਤਾਂ ਉਸ ਨੂੰ ਅਕਾਲਪੁਰਖ ਦੇ ਨਾਮ ਵਿਚ ਪਿਆਰ ਕਰਨ ਨਾਲ ਹੀ ਧੋਤਾ ਜਾ ਸਕਦਾ ਹੈ। ਨਾਮ ਦੀ ਰੰਗਣ ਮਨ ਦੀ ਮੈਲ ਨੂੰ ਦੂਰ ਕਰ ਦਿੰਦੀ ਹੈ।

*ਪੁੰਨੀ ਪਾਪੀ ਆਖਣੁ ਨਾਹਿ ॥*
*ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥*
*ਆਪੇ ਬੀਜਿ ਆਪੇ ਹੀ ਖਾਹੁ ॥*
*ਨਾਨਕ ਹੁਕਮੀ ਆਵਹੁ ਜਾਹੁ ॥੨੦॥*

ਹੇ ਨਾਨਕ ! 'ਪੁੰਨੀ' ਜਾਂ 'ਪਾਪੀ' ਨਿਰਾ ਕਹਿਣ ਮਾਤਰ ਨਹੀਂ ਹੈ। ਸੱਚ ਮੁੱਚ ਹੀ ਤੂੰ ਜਿਹੋ-ਜਿਹੇ ਕਰਮ ਕਰੇਂਗਾ, ਤਿਹੋ ਜਿਹੇ ਸੰਸਕਾਰ ਆਪਣੇ ਅੰਦਰ ਉੱਕਰ ਕੇ ਨਾਲ ਲੈ ਜਾਹਿੰਗਾ। ਜੋ ਕੁਝ ਤੂੰ ਆਪ ਬੀਜੇਂਗਾ, ਉਸ ਦਾ ਫਲ ਆਪ ਹੀ ਖਾਹਿੰਗਾ। ਆਪਣੇ ਬੀਜੇ ਅਨੁਸਾਰ ਅਕਾਲਪੁਰਖ ਦੇ ਹੁਕਮ ਵਿਚ ਜਨਮ ਮਰਨ ਦੇ ਗੇੜ ਅੰਦਰ ਪਿਆ ਰਹੇਂਗਾ। ਗੁਰੂ ਸਾਹਿਬ ਨੇ ਕਰਣੀ ਦੀ ਮਹਾਨਤਾ ਦਰਸਾਈ ਹੈ।

[ ਇੱਕੀਵੀਂ ਪਉੜੀ ]

*ਤੀਰਥੁ ਤਪੁ ਦਇਆ ਦਤੁ ਦਾਨੁ ॥*
*ਜੇ ਕੋ ਪਾਵੈ ਤਿਲ ਕਾ ਮਾਨੁ ॥*

ਤੀਰਥ ਯਾਤ੍ਰਾ, ਤਪਾਂ ਦੀ ਸਾਧਨਾ, ਜੀਆਂ 'ਤੇ ਦਇਆ ਕਰਨੀ, ਦਿੱਤਾ ਹੋਇਆ ਦਾਨ - ਇਨ੍ਹਾਂ ਕਰਮਾਂ ਦੇ ਵੱਟੇ ਜੇ ਕਿਸੇ ਮਨੁੱਖ ਨੂੰ ਕੋਈ ਵਡਿਆਈ ਮਿਲ ਵੀ ਜਾਏ, ਤਾਂ ਰਤਾ ਮਾਤਰ ਹੀ ਮਿਲਦੀ ਹੈ।

*ਸੁਣਿਆ ਮੰਨਿਆ ਮਨਿ ਕੀਤਾ ਭਾਉ ॥*
*ਅੰਤਰਗਤਿ ਤੀਰਥਿ ਮਲਿ ਨਾਉ॥*

ਪਰ ਜਿਸ ਮਨੁੱਖ ਨੇ ਅਕਾਲਪੁਰਖ ਦੇ ਨਾਮ ਵਿਚ ਸੁਰਤ ਜੋੜੀ ਹੈ, ਜਿਸ ਦਾ ਮਨ ਨਾਮ ਵਿਚ ਪਤੀਜ ਗਿਆ ਹੈ ਅਤੇ ਜਿਸ ਨੇ ਆਪਣੇ ਮਨ ਵਿਚ ਅਕਾਲ ਪੁਰਖ ਦਾ ਪਿਆਰ ਵਸਾਇਆ ਹੈ, ਉਸ ਮਨੁੱਖ ਨੇ ਮਾਨੋ ਆਪਣੇ ਅੰਦਰਲੇ ਤੀਰਥ ਵਿਚ ਮਲ-ਮਲ ਕੇ ਇਸ਼ਨਾਨ ਕਰ ਲਿਆ ਹੈ। ਭਾਵ ਉਸ ਮਨੁੱਖ ਨੇ ਆਪਣੇ ਅੰਦਰ ਵੱਸ ਰਹੇ ਅਕਾਲ ਪੁਰਖ ਵਿਚ ਜੁੜ ਕੇ ਚੰਗੀ ਤਰ੍ਹਾਂ ਆਪਣੇ ਮਨ ਦੀ ਮੈਲ ਲਾਹ ਲਈ ਹੈ।

*ਸਭਿ ਗੁਣ ਤੇਰੇ ਮੈ ਨਾਹੀ ਕੋਇ ॥*
*ਵਿਣੁ ਗੁਣ ਕੀਤੇ ਭਗਤਿ ਨ ਹੋਇ ॥*
*ਸੁਅਸਤਿ ਆਥਿ ਬਾਣੀ ਬਰਮਾਉ ॥*
*ਸਤਿ ਸੁਹਾਣੁ ਸਦਾ ਮਨਿ ਚਾਉ ॥*

ਹੇ ਅਕਾਲਪੁਰਖ ! ਜੇ ਤੂੰ ਆਪ ਆਪਣੇ ਗੁਣ ਮੇਰੇ ਵਿਚ ਪੈਦਾ ਨਾ ਕਰੇਂ, ਤਾਂ ਮੈਥੋਂ ਤੇਰੀ ਭਗਤੀ ਨਹੀਂ ਹੋ ਸਕਦੀ। ਮੇਰੀ ਕੋਈ ਪਾਇਆਂ ਨਹੀਂ ਕਿ ਮੈਂ ਤੇਰੇ ਗੁਣ ਗਾ ਸਕਾਂ, ਇਹ ਸਭ ਤੇਰੀਆਂ ਹੀ ਵਡਿਆਈਆਂ ਹਨ।

ਹੇ ਨਿਰੰਕਾਰ ! ਤੇਰੀ ਸਦਾ ਜੈ ਹੋਵੇ ! ਤੂੰ ਆਪੇ ਹੀ ਮਾਇਆ ਹੈਂ, ਤੂੰ ਆਪ ਹੀ ਬਾਣੀ ਹੈਂ? ਤੂੰ ਆਪ ਹੀ ਬ੍ਰਹਮਾ ਹੈਂ। ਭਾਵ ਇਸ ਸ੍ਰਿਸ਼ਟੀ ਨੂੰ ਬਨਾਣ ਵਾਲੇ ਮਾਇਆ, ਬਾਣੀ ਜਾਂ ਬ੍ਰਹਮਾ ਤੈਥੋਂ ਵੱਖਰੀ ਹਸਤੀ ਵਾਲੇ ਨਹੀਂ ਹਨ, ਜੋ

ਲੋਕਾਂ ਨੇ ਮੰਨ ਰੱਖੇ ਹਨ। ਤੂੰ ਸਦਾ ਥਿਰ ਹੈਂ, ਸੋਹਣਾ ਹੈਂ, ਤੇਰੇ ਮਨ ਵਿਚ ਸਦਾ ਖਿੜਾਉ ਹੈ, ਤੂੰ ਹੀ ਜਗਤ ਰਚਣ ਵਾਲਾ ਹੈ, ਤੈਨੂੰ ਹੀ ਪਤਾ ਹੈ ਕਿ ਤੂੰ ਕਦੋਂ ਜਗਤ ਬਣਾਇਆ ਹੈ ?

*ਕਵਣੁ ਸੁ ਵੇਲਾ ਵਖਤੁ ਕਵਣੁ*
*ਕਵਣ ਥਿਤਿ ਕਵਣੁ ਵਾਰੁ ॥*
*ਕਵਣਿ ਸਿ ਰੁਤੀ ਮਾਹੁ ਕਵਣੁ*
*ਜਿਤੁ ਹੋਆ ਆਕਾਰੁ ॥*

ਕਿਹੜਾ ਉਹ ਵੇਲਾ ਅਤੇ ਵਕਤ ਸੀ, ਕਿਹੜੀ ਥਿੱਤ ਸੀ, ਕਿਹੜਾ ਦਿਨ ਸੀ, ਕਿਹੜੀ ਉਹ ਰੁੱਤ ਸੀ ਅਤੇ ਕਿਹੜਾ ਉਹ ਮਹੀਨਾ ਸੀ, ਜਦੋਂ ਇਹ ਸੰਸਾਰ ਬਣਿਆ ਸੀ ?

*ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥*
*ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥*

ਕਦੋਂ ਇਹ ਸੰਸਾਰ ਬਣਿਆ ? ਉਸ ਸਮੇਂ ਦਾ ਪੰਡਤਾਂ ਨੂੰ ਵੀ ਪਤਾ ਨਾ ਲੱਗਾ, ਨਹੀਂ ਤਾਂ ਇਸ ਮਜ਼ਮੂਨ ਉੱਤੇ ਵੀ ਇਕ ਪੁਰਾਣ ਲਿਖਿਆ ਹੁੰਦਾ। ਉਸ ਸਮੇਂ ਦੀ ਕਾਜ਼ੀਆਂ ਨੂੰ ਖ਼ਬਰ ਨਾ ਲੱਗ ਸਕੀ, ਨਹੀਂ ਤਾਂ ਉਹ ਲੇਖਾ ਲਿਖ ਦੇ ਦੇ, ਜਿਵੇਂ ਉਹਨਾਂ ਆਇਤਾਂ ਇਕੱਠੀਆਂ ਕਰ ਕੇ ਕੁਰਾਨ ਲਿਖਿਆ ਸੀ।

ਭਾਵ ਧਾਰਮਕ ਮੁਖੀਆਂ ਤੇ ਆਗੂਆਂ ਨੇ ਇਸ ਸ੍ਰਿਸ਼ਟੀ ਦੀ ਸਾਜਨਾ ਦੇ ਦਿਨ ਬਾਰੇ ਜ਼ਰੂਰ ਹੀ ਵਿਸਥਾਰ ਵਿਚ ਲਿਖ ਦੇਣਾ ਸੀ।

*ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥*
*ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥*

ਜਦੋਂ ਜਗਤ ਬਣਿਆ ਸੀ, ਤਦੋਂ ਕਿਹੜੀ ਥਿੱਤ ਸੀ, ਕਿਹੜਾ ਵਾਰ ਸੀ, ਇਹ ਗੱਲ ਕੋਈ ਜੋਗੀ ਵੀ ਨਹੀਂ ਜਾਣਦਾ। ਕੋਈ ਮਨੁੱਖ ਨਹੀਂ ਦੱਸ ਸਕਦਾ ਕਿ ਤਦੋਂ ਕਿਹੜੀ ਰੁੱਤ ਸੀ ਅਤੇ ਕਿਹੜਾ ਮਹੀਨਾ ਸੀ ?

ਜੋ ਸਿਰਜਨਹਾਰ ਇਸ ਜਗਤ ਨੂੰ ਪੈਦਾ ਕਰਦਾ ਹੈ, ਉਹ ਆਪ ਹੀ

ਜਾਣਦਾ ਹੈ ਕਿ ਜਗਤ ਕਦੋਂ ਰਚਿਆ ਗਿਆ ?

*ਕਿਵ ਕਰਿ ਆਖਾ*
*ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ ॥*
*ਨਾਨਕ ਆਖਣਿ ਸਭੁ ਕੋ ਆਖੈ*
*ਇਕ ਦੂ ਇਕੁ ਸਿਆਣਾ ॥*

ਮੈਂ ਕਿਸ ਤਰ੍ਹਾਂ ਅਕਾਲਪੁਰਖ ਦੀ ਵਡਿਆਈ ਦੱਸਾਂ, ਕਿਸ ਤਰ੍ਹਾਂ ਅਕਾਲਪੁਰਖ ਦੀ ਸਿਫ਼ਤ-ਸਲਾਹ ਕਰਾਂ, ਕਿਸ ਤਰ੍ਹਾਂ ਅਕਾਲਪੁਰਖ ਦੀ ਵਡਿਆਈ ਵਰਣਨ ਕਰਾਂ ਅਤੇ ਕਿਸ ਤਰ੍ਹਾਂ ਸਮਝ ਸਕਾਂ ? ਹੇ ਨਾਨਕ! ਹਰੇਕ ਜੀਵ ਆਪਣੇ ਆਪ ਨੂੰ ਦੂਜੇ ਨਾਲੋਂ ਸਿਆਣਾ ਸਮਝ ਕੇ ਅਕਾਲਪੁਰਖ ਦੀ ਵਡਿਆਈ ਦੱਸਣ ਦਾ ਯਤਨ ਕਰਦਾ ਹੈ, ਪਰ ਦੱਸ ਨਹੀਂ ਸਕਦਾ।

ਭਾਵ ਹਰ ਮਨੁੱਖ ਇਹ ਸਮਝ ਬੈਠਦਾ ਹੈ ਕਿ ਉਸ ਨੂੰ ਇਸ ਸੰਸਾਰ ਰਚਨਾ ਦਾ ਭੇਦ ਪਤਾ ਲੱਗ ਗਿਆ ਹੈ।

*ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ ॥*
*ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ॥੨੧॥*

ਅਕਾਲਪੁਰਖ ਸਭ ਤੋਂ ਵੱਡਾ ਹੈ, ਉਸ ਦੀ ਵਡਿਆਈ ਉੱਚੀ ਹੈ। ਜੋ ਕੁਝ ਜਗਤ ਵਿਚ ਹੋ ਰਿਹਾ ਹੈ, ਉਸ ਦਾ ਕੀਤਾ ਹੋ ਰਿਹਾ ਹੈ।

ਹੇ ਨਾਨਕ ! ਜੇ ਕੋਈ ਮਨੁੱਖ ਆਪਣੀ ਅਕਲ ਦੇ ਆਸਰੇ ਪ੍ਰਭੂ ਦੀ ਵਡਿਆਈ ਦਾ ਅੰਤ ਪਾਉਣ ਦਾ ਯਤਨ ਕਰੇ, ਉਹ ਅਕਾਲ ਪੁਰਖ ਦੇ ਦਰ 'ਤੇ ਜਾ ਕੇ ਆਦਰ ਨਹੀਂ ਪਾਉਂਦਾ। ਭਾਵ ਪ੍ਰਭੂ ਦਰ ਉੱਤੇ ਆਪਣੀ ਸਮਝ ਦੀ ਹਉਮੈ ਪ੍ਰਵਾਨ ਨਹੀਂ ਹੁੰਦੀ।

[ ਬਾਈਵੀਂ ਪਉੜੀ ]

*ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥*
*ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥*

ਪਾਤਾਲਾਂ ਦੇ ਹੇਠ ਹੋਰ ਪਾਤਾਲ ਹਨ ਅਤੇ ਅਕਾਸ਼ਾਂ ਦੇ ਉੱਤੇ ਹੋਰ ਲੱਖਾਂ ਅਕਾਸ਼ ਹਨ। ਬੇਅੰਤ ਰਿਸ਼ੀ ਮੁਨੀ ਇਹਨਾਂ ਦੇ ਅਖੀਰਲੇ ਬੰਨਿਆਂ ਦੀ ਭਾਲ ਕਰਕੇ ਥੱਕ ਗਏ ਹਨ, ਪਰ ਲੱਭ ਨਹੀਂ ਸਕੇ। ਸਾਰੇ ਵੇਦ ਇਕ-ਜ਼ਬਾਨ ਹੋ ਕੇ ਇਹ ਗੱਲਾਂ ਆਖਦੇ ਹਨ।

*ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ ॥*
*ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥*

ਮੁਸਲਮਾਨ ਤੇ ਈਸਾਈ ਆਦਿਕਾਂ ਦੀਆਂ ਚਾਰੇ ਕਤੇਬਾਂ ਆਖਦੀਆਂ ਹਨ - ਕੁੱਲ ਅਠਾਰ੍ਹਾਂ ਹਜ਼ਾਰ ਆਲਮ ਹਨ,ਜਿਨ੍ਹਾਂ ਦਾ ਮੁੱਢ ਇਕ ਅਕਾਲਪੁਰਖ ਹੈ, ਪਰ ਸੱਚੀ ਗੱਲ ਤਾਂ ਇਹ ਹੈ ਕਿ ਸ਼ਬਦ 'ਹਜ਼ਾਰਾਂ' ਤੇ 'ਲੱਖਾਂ' ਵੀ ਕੁਦਰਤ ਦੀ ਗਿਣਤੀ ਵਿਚ ਵਰਤੇ ਨਹੀਂ ਜਾ ਸਕਦੇ। ਅਕਾਲਪੁਰਖ ਦੀ ਕੁਦਰਤ ਦਾ ਲੇਖਾ ਤਦੋਂ ਹੀ ਲਿਖ ਸਕੀਦਾ ਹੈ, ਜੇ ਲੇਖਾ ਹੋ ਸਕੇ।

ਇਹ ਲੇਖਾ ਤਾਂ ਹੋ ਹੀ ਨਹੀਂ ਸਕਦਾ, ਲੇਖਾ ਕਰਦਿਆਂ-ਕਰਦਿਆਂ ਲੇਖੇ ਦਾ ਖ਼ਾਤਮਾ ਹੋ ਜਾਂਦਾ ਹੈ। ਗਿਣਤੀ ਦੇ ਹਿੰਦਸੇ ਹੀ ਮੁੱਕ ਜਾਂਦੇ ਹਨ।

*ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥੨੨॥*

ਹੇ ਨਾਨਕ! ਜਿਸ ਅਕਾਲ ਪੁਰਖ ਨੂੰ ਸਾਰੇ ਜਗਤ ਵਿਚ ਵੱਡਾ ਆਖਿਆ ਜਾ ਰਿਹਾ ਹੈ, ਉਹ ਆਪ ਹੀ ਆਪਣੇ ਆਪ ਨੂੰ ਜਾਣਦਾ ਹੈ ਭਾਵ ਉਹ ਆਪਣੀ ਵਡਿਆਈ ਆਪ ਹੀ ਜਾਣਦਾ ਹੈ।

[ ਤੇਈਵੀਂ ਪਉੜੀ ]

*ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥*
*ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥*

ਸਲਾਹੁਣ ਜੋਗ ਅਕਾਲ ਪੁਰਖ ਦੀਆਂ ਵਡਿਆਈਆਂ ਆਖ-ਆਖ ਕੇ ਕਿਸੇ ਮਨੁੱਖ ਨੇ ਇਤਨੀ ਸਮਝ ਨਹੀਂ ਪਾਈ ਕਿ ਉਹ ਰੱਬੀ ਪਸਾਰੇ ਦਾ ਭੇਦ ਪਾ ਸਕੇ। ਰੱਬੀ ਬੰਦੇ ਤਾਂ ਅਕਾਲਪੁਰਖ ਦੇ ਵਿਚ ਹੀ ਲੀਨ ਹੋ ਜਾਂਦੇ ਹਨ ਜਿਵੇਂ ਨਦੀਆਂ ਤੇ ਨਾਲੇ ਸਮੁੰਦਰ ਵਿਚ ਪੈਂਦੇ ਹਨ, ਫਿਰ ਵੱਖਰੇ ਪਛਾਣੇ ਨਹੀਂ ਜਾ ਸਕਦੇ, ਤੇ ਸਮੁੰਦਰ ਦੀ ਥਾਹ ਨਹੀਂ ਪਾ ਸਕਦੇ।

*ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ ॥*
*ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ ॥੨੩॥*

ਸਮੁੰਦਰਾਂ ਦੇ ਪਾਤਸ਼ਾਹ ਅਤੇ ਸੁਲਤਾਨ, ਜਿਨ੍ਹਾਂ ਦੇ ਖ਼ਜ਼ਾਨਿਆਂ ਵਿਚ ਪਹਾੜਾਂ ਜੇਡੇ ਧਨ ਪਦਾਰਥਾਂ ਦੇ ਢੇਰ ਹੋਣ, ਪ੍ਰਭੂ ਦੀ ਸਿਫ਼ਤ-ਸਲਾਹ ਕਰਨ ਵਾਲੇ ਦੀਆਂ ਨਜ਼ਰਾਂ ਵਿਚ ਇਕ ਕੀੜੀ ਦੇ ਬਰਾਬਰ ਵੀ ਨਹੀਂ ਹੁੰਦੇ, ਜੇ ਹੇ ਅਕਾਲਪੁਰਖ! ਉਸ ਕੀੜੀ ਦੇ ਮਨ ਵਿਚੋਂ ਤੂੰ ਵਿਸਰ ਨਾ ਜਾਏਂ (ਭਾਵ ਰੱਬੀ ਯਾਦ ਵਿਚ ਪਰੋਤੀ ਹੋਈ ਇਕ ਕੀੜੀ ਵੀ ਉਨ੍ਹਾਂ ਸੁਲਤਾਨਾਂ ਤੇ ਸ਼ਾਹਾਂ ਨਾਲੋਂ ਚੰਗੀ ਹੈ, ਜਿਨ੍ਹਾਂ ਦੇ ਮਨ ਵਿਚ ਰੱਬੀ ਭਉ-ਭਾਵਨੀ ਨਹੀਂ ਹੈ)।

[ ਚੌਵੀਵੀਂ ਪਉੜੀ ]

*ਅੰਤੁ ਨ ਸਿਫਤੀ ਕਹਣਿ ਨ ਅੰਤੁ ॥*
*ਅੰਤੁ ਨ ਕਰਣੈ ਦੇਣਿ ਨ ਅੰਤੁ ॥*
*ਅੰਤੁ ਨ ਵੇਖਣਿ ਸੁਣਣਿ ਨ ਅੰਤੁ ॥*
*ਅੰਤੁ ਨ ਜਾਪੈ ਕਿਆ ਮਨਿ ਮੰਤੁ ॥*

ਅਕਾਲਪੁਰਖ ਦੇ ਗੁਣਾਂ ਦਾ ਕੋਈ ਹੱਦ-ਬੰਨਾ ਨਹੀਂ ਹੈ, ਗਿਣਨ ਨਾਲ ਵੀ ਗੁਣਾਂ ਦਾ ਅੰਤ ਨਹੀਂ ਪੈ ਸਕਦਾ ਭਾਵ ਗਿਣੇ ਨਹੀਂ ਜਾ ਸਕਦੇ।

ਅਕਾਲਪੁਰਖ ਦੀ ਰਚਨਾ ਤੇ ਦਾਤਾਂ ਦਾ ਅੰਤ ਨਹੀਂ ਪੈ ਸਕਦਾ। ਵੇਖਣ ਤੇ ਸੁਣਨ ਨਾਲ ਵੀ ਉਸ ਦੇ ਗੁਣਾਂ ਦਾ ਪਾਰ ਨਹੀਂ ਪਾ ਸਕੀਦਾ। ਉਸ ਅਕਾਲਪੁਰਖ ਦੇ ਮਨ ਵਿਚ ਕਿਹੜੀ ਸਲਾਹ ਹੈ - ਇਸ ਗੱਲ ਦਾ ਵੀ ਅੰਤ ਨਹੀਂ ਪਾਇਆ ਜਾ ਸਕਦਾ।

*ਅੰਤੁ ਨ ਜਾਪੈ ਕੀਤਾ ਆਕਾਰੁ ॥*
*ਅੰਤੁ ਨ ਜਾਪੈ ਪਾਰਾਵਾਰੁ ॥*

ਅਕਾਲ ਪੁਰਖ ਨੇ ਇਹ ਜਗਤ, ਜੋ ਦਿੱਸ ਰਿਹਾ ਹੈ, ਇਸ ਨੂੰ ਸਾਜਿਆ ਤੇ ਘੜਿਆ ਹੈ, ਪਰ ਇਸ ਦਾ ਅਖ਼ੀਰ, ਇਸ ਦਾ ਉਰਲਾ ਤੇ ਪਾਰਲਾ ਬੰਨਾ ਕੋਈ ਨਹੀਂ ਦਿੱਸਦਾ।

*ਅੰਤ ਕਾਰਣਿ ਕੇਤੇ ਬਿਲਲਾਹਿ ॥*
*ਤਾ ਕੇ ਅੰਤ ਨ ਪਾਏ ਜਾਹਿ ॥*

ਕਈ ਮਨੁੱਖ ਅਕਾਲਪੁਰਖ ਦਾ ਹੱਦ-ਬੰਨਾ ਲੱਭਣ ਲਈ ਤਰਲੇ ਲੈ ਰਹੇ ਹਨ, ਪਰ ਉਸ ਦੇ ਹੱਦ-ਬੰਨੇ ਲੱਭੇ ਨਹੀਂ ਜਾ ਸਕਦੇ। (ਅੱਜ ਦੇ ਵਿਗਿਆਨਕ ਯੁੱਗ ਵਿਚ ਵੀ ਇਹੋ ਸਿੱਟਾ ਵਿਗਿਆਨੀਆਂ ਨੇ ਕੱਢਿਆ ਹੈ ਕਿ ਇਸ ਸ੍ਰਿਸ਼ਟੀ ਦਾ, ਪੁਲਾੜ ਦਾ ਤੇ ਹੱਦ ਬੰਨਿਆਂ ਦਾ ਕੋਈ ਅਨੁਮਾਨ ਨਹੀਂ ਲੱਗ ਸਕਦਾ)।

*ਏਹੁ ਅੰਤੁ ਨ ਜਾਣੈ ਕੋਇ ॥*
*ਬਹੁਤਾ ਕਹੀਐ ਬਹੁਤਾ ਹੋਇ ॥*

ਅਕਾਲਪੁਰਖ ਦੇ ਗੁਣਾਂ ਦਾ ਹੱਦ-ਬੰਨਾ, ਜਿਸ ਦੀ ਬੇਅੰਤ ਜੀਵ ਭਾਲ ਕਰ ਰਹੇ ਹਨ, ਕੋਈ ਮਨੁੱਖ ਨਹੀਂ ਪਾ ਸਕਦਾ। ਜਿਉਂ ਜਿਉਂ ਇਹ ਗੱਲ ਆਖੀ ਜਾਈਏ ਕਿ ਉਹ ਵੱਡਾ ਹੈ, ਤਿਉਂ ਤਿਉਂ ਉਹ ਹੋਰ ਵੱਡਾ, ਹੋਰ ਵੱਡਾ ਪਰਤੀਤ ਹੋਣ ਲੱਗ ਪੈਂਦਾ ਹੈ।

*ਵਡਾ ਸਾਹਿਬੁ ਊਚਾ ਥਾਉ ॥*
*ਊਚੇ ਉਪਰਿ ਊਚਾ ਨਾਉ ॥*

*ਏਵਡੁ ਊਚਾ ਹੋਵੈ ਕੋਇ ॥*
*ਤਿਸੁ ਊਚੇ ਕਉ ਜਾਣੈ ਸੋਇ ॥*

ਅਕਾਲਪੁਰਖ ਵੱਡਾ ਹੈ, ਉਸ ਦਾ ਟਿਕਾਣਾ ਉੱਚਾ ਹੈ। ਉਸ ਦਾ ਨਾਮਣਾ ਵੀ ਉੱਚਾ ਹੈ। ਜੇ ਕੋਈ ਹੋਰ ਉਸ ਜੇਡਾ ਵੱਡਾ ਹੋਵੇ, ਉਹ ਹੀ ਉਸ ਉੱਚੇ ਅਕਾਲਪੁਰਖ ਨੂੰ ਸਮਝ ਸਕਦਾ ਹੈ ਕਿ ਉਹ ਕੇਡਾ ਵੱਡਾ ਹੈ ?

*ਜੇਵਡੁ ਆਪਿ ਜਾਣੈ ਆਪਿ ਆਪਿ ॥*
*ਨਾਨਕ ਨਦਰੀ ਕਰਮੀ ਦਾਤਿ ॥੨੪॥*

ਅਕਾਲਪੁਰਖ ਆਪ ਹੀ ਜਾਣਦਾ ਹੈ ਕਿ ਉਹ ਆਪ ਕੇਡਾ ਵੱਡਾ ਹੈ। ਹੇ ਨਾਨਕ! ਹਰੇਕ ਦਾਤ ਮਿਹਰ ਦੀ ਨਜ਼ਰ ਕਰਨ ਵਾਲੇ ਅਕਾਲਪੁਰਖ ਦੀ ਬਖ਼ਸ਼ਿਸ਼ ਨਾਲ ਮਿਲਦੀ ਹੈ ਤੇ ਇਸ ਸੱਚ ਦੀ ਸੋਝੀ ਹੁੰਦੀ ਹੈ ਕਿ ਉਹ ਪਰਮਾਤਮਾ ਆਪਣੇ ਆਪ ਨੂੰ ਆਪ ਹੀ ਜਾਣਦਾ ਹੈ ਕਿਉਂਕਿ ਉਹ ਬਹੁਤ ਉੱਚਾ, ਵੱਡਾ ਤੇ ਬੇਅੰਤ ਹੈ।

[ ਪੱਚੀਵੀਂ ਪਉੜੀ ]

*ਬਹੁਤਾ ਕਰਮੁ ਲਿਖਿਆ ਨਾ ਜਾਇ ॥*
*ਵਡਾ ਦਾਤਾ ਤਿਲੁ ਨ ਤਮਾਇ ॥*

ਅਕਾਲਪੁਰਖ ਬੜੀਆਂ ਦਾਤਾਂ ਦੇਣ ਵਾਲਾ ਹੈ, ਉਸ ਨੂੰ ਰੱਤਾ ਭਰ ਵੀ ਲਾਲਚ ਨਹੀਂ। ਉਸ ਦੀ ਬਖ਼ਸ਼ਿਸ਼ ਏਡੀ ਵੱਡੀ ਹੈ ਕਿ ਲਿਖਣ ਵਿਚ ਲਿਆਂਦੀ ਨਹੀਂ ਜਾ ਸਕਦੀ।

*ਕੇਤੇ ਮੰਗਹਿ ਜੋਧ ਅਪਾਰ ॥*
*ਕੇਤਿਆ ਗਣਤ ਨਹੀ ਵੀਚਾਰੁ ॥*
*ਕੇਤੇ ਖਪਿ ਤੁਟਹਿ ਵੇਕਾਰ ॥*

ਬੇਅੰਤ ਸੂਰਮੇ ਅਤੇ ਕਈ ਹੋਰ ਅਜਿਹੇ, ਜਿਨ੍ਹਾਂ ਦੀ ਗਿਣਤੀ 'ਤੇ ਵਿਚਾਰ ਨਹੀਂ ਹੋ ਸਕਦੀ, ਅਕਾਲਪੁਰਖ ਦੇ ਦਰ 'ਤੇ ਮੰਗ ਰਹੇ ਹਨ। ਕਈ

ਜੀਵ ਉਸ ਦੀਆਂ ਦਾਤਾਂ ਵਰਤ ਕੇ ਵਿਕਾਰਾਂ ਵਿਚ ਹੀ ਖਪ-ਖਪ ਕੇ ਨਾਸ਼ ਹੁੰਦੇ ਹਨ।

*ਕੇਤੇ ਲੈ ਲੈ ਮੁਕਰੁ ਪਾਹਿ ॥*
*ਕੇਤੇ ਮੂਰਖ ਖਾਹੀ ਖਾਹਿ ॥*

ਬੇਅੰਤ ਜੀਵ ਅਕਾਲਪੁਰਖ ਦੇ ਦਰ ਤੋਂ ਪਦਾਰਥ ਪਰਾਪਤ ਕਰਕੇ ਮੁੱਕਰ ਪੈਂਦੇ ਹਨ। ਭਾਵ ਕਦੇ ਸ਼ੁਕਰ ਵਿਚ ਆ ਕੇ ਇਹ ਨਹੀਂ ਆਖਦੇ ਕਿ ਸਭ ਪਦਾਰਥ ਪ੍ਰਭੂ ਆਪ ਦੇ ਰਿਹਾ ਹੈ। ਅਨੇਕਾਂ ਮੂਰਖ ਪਦਾਰਥ ਲੈ-ਲੈ ਕੇ ਖਾਈ ਹੀ ਜਾਂਦੇ ਹਨ, ਪਰ ਦਾਤਾਰ ਨੂੰ ਚੇਤੇ ਨਹੀਂ ਰੱਖਦੇ।

*ਕੇਤਿਆ ਦੂਖ ਭੂਖ ਸਦ ਮਾਰ ॥*
*ਏਹਿ ਭਿ ਦਾਤਿ ਤੇਰੀ ਦਾਤਾਰ ॥*

ਅਨੇਕਾਂ ਜੀਵਾਂ ਨੂੰ ਸਦਾ ਮਾਰ, ਕਲੇਸ਼ ਤੇ ਭੁੱਖ ਹੀ ਭਾਗਾਂ ਵਿਚ ਲਿਖੇ ਹਨ, ਪਰ ਹੇ ਦੇਣਹਾਰ ਅਕਾਲਪੁਰਖ! ਇਹ ਵੀ ਤੇਰੀ ਬਖ਼ਸ਼ਿਸ਼ ਹੀ ਹੈ ਕਿਉਂਕਿ ਇਹਨਾਂ ਦੁੱਖਾਂ ਕਲੇਸ਼ਾਂ ਦੇ ਕਾਰਨ ਹੀ ਮਨੁੱਖ ਨੂੰ ਰਜ਼ਾ ਵਿਚ ਤੁਰਨ ਦੀ ਸਮਝ ਪੈਂਦੀ ਹੈ।

*ਬੰਦਿ ਖਲਾਸੀ ਭਾਣੈ ਹੋਇ ॥*
*ਹੋਰੁ ਆਖਿ ਨ ਸਕੈ ਕੋਇ ॥*

ਮਾਇਆ ਦੇ ਮੋਹ-ਰੂਪ ਬੰਧਨ ਤੋਂ ਛੁਟਕਾਰਾ ਅਕਾਲਪੁਰਖ ਦੀ ਰਜ਼ਾ ਵਿਚ ਤੁਰਿਆਂ ਹੀ ਹੁੰਦਾ ਹੈ। ਰਜ਼ਾ ਤੋਂ ਬਿਨਾਂ ਕੋਈ ਹੋਰ ਤਰੀਕਾ ਮਨੁੱਖ ਨਹੀਂ ਦੱਸ ਸਕਦਾ ਭਾਵ ਕੋਈ ਮਨੁੱਖ ਨਹੀਂ ਦੱਸ ਸਕਦਾ ਕਿ ਰਜ਼ਾ ਵਿਚ ਤੁਰਨ ਤੋਂ ਬਿਨਾਂ ਮੋਹ ਤੋਂ ਛੁਟਕਾਰੇ ਦਾ ਕੋਈ ਹੋਰ ਵਸੀਲਾ ਵੀ ਹੋ ਸਕਦਾ ਹੈ। ਜਦੋਂ ਪ੍ਰਭੂ ਨੂੰ ਭਾਉਂਦਾ ਹੈ, ਉਦੋਂ ਹੀ ਸੰਸਾਰਕ ਮੋਹ-ਮਾਇਆ ਤੋਂ ਮੁਕਤੀ ਮਿਲ ਸਕਦੀ ਹੈ।

*ਜੇ ਕੋ ਖਾਇਕੁ ਆਖਣਿ ਪਾਇ ॥*
*ਓਹੁ ਜਾਣੈ ਜੇਤੀਆ ਮੁਹਿ ਖਾਇ ॥*

ਪਰ ਜੇ ਕੋਈ ਮੂਰਖ ਮਾਇਆ ਦੇ ਮੋਹ ਤੋਂ ਛੁਟਕਾਰੇ ਦਾ ਕੋਈ ਹੋਰ ਵਸੀਲਾ ਦੱਸਣ ਦਾ ਯਤਨ ਕਰੇ, ਤਾਂ ਉਹੀ ਜਾਣਦਾ ਹੈ ਜਿਤਨੀਆਂ ਚੋਟਾਂ ਉਹ ਇਸ ਮੂਰਖਤਾ ਦੇ ਕਾਰਨ ਆਪਣੇ ਮੂੰਹ ਉੱਤੇ ਖਾਂਦਾ ਹੈ। ਭਾਵ 'ਕੂੜ' ਤੋਂ ਬਚਣ ਲਈ ਇਕੋ ਹੀ ਤਰੀਕਾ ਹੈ ਕਿ ਮਨੁੱਖ ਰਜ਼ਾ ਵਿਚ ਤੁਰੇ। ਪਰ ਜੇ ਕੋਈ ਮੂਰਖ ਕੋਈ ਹੋਰ ਤਰੀਕਾ ਭਾਲਦਾ ਹੈ, ਤਾਂ ਇਸ 'ਕੂੜ' ਤੋਂ ਬਚਣ ਦੀ ਥਾਂ ਸਗੋਂ ਵਧੀਕ ਦੁਖੀ ਹੁੰਦਾ ਹੈ।

*ਆਪੇ ਜਾਣੈ ਆਪੇ ਦੇਇ ॥*
*ਆਖਹਿ ਸਿ ਭਿ ਕੇਈ ਕੇਇ ॥*

ਸਾਰੇ ਨਾਸ਼ੁਕਰੇ ਹੀ ਨਹੀਂ ਹਨ। ਅਨੇਕਾਂ ਮਨੁੱਖ ਇਹ ਗੱਲ ਵੀ ਆਖਦੇ ਹਨ ਕਿ ਅਕਾਲਪੁਰਖ ਆਪ ਹੀ ਜੀਵਾਂ ਦੀਆਂ ਲੋੜਾਂ ਜਾਣਦਾ ਹੈ ਅਤੇ ਆਪ ਹੀ ਦਾਤਾਂ ਦੇਂਦਾ ਹੈ।

*ਜਿਸ ਨੋ ਬਖਸੇ ਸਿਫਤਿ ਸਾਲਾਹ ॥*
*ਨਾਨਕ ਪਾਤਿਸਾਹੀ ਪਾਤਿਸਾਹੁ ॥੨੫॥*

ਹੇ ਨਾਨਕ ! ਜਿਸ ਮਨੁੱਖ ਨੂੰ ਅਕਾਲਪੁਰਖ ਆਪਣੀ ਸਿਫ਼ਤ-ਸਲਾਹ ਬਖ਼ਸ਼ਦਾ ਹੈ, ਉਹ ਪਾਤਸ਼ਾਹ ਬਣ ਜਾਂਦਾ ਹੈ। ਸਿਫ਼ਤ-ਸਲਾਹ ਹੀ ਸਭ ਤੋਂ ਉੱਚੀ ਦਾਤ ਹੈ। ਅਜਿਹਾ ਮਨੁੱਖ ਹੀ ਸ੍ਰੇਸ਼ਟ ਹੈ, ਅਮੀਰ ਹੈ ਤੇ ਮਹਾਨ ਹੈ।

### [ ਛੱਬੀਵੀਂ ਪਉੜੀ ]

*ਅਮੁਲ ਗੁਣ ਅਮੁਲ ਵਾਪਾਰ ॥*
*ਅਮੁਲ ਵਾਪਾਰੀਏ ਅਮੁਲ ਭੰਡਾਰ ॥*
*ਅਮੁਲ ਆਵਹਿ ਅਮੁਲ ਲੈ ਜਾਹਿ ॥*
*ਅਮੁਲ ਭਾਇ ਅਮੁਲਾ ਸਮਾਹਿ ॥*

ਅਕਾਲਪੁਰਖ ਦੇ ਗੁਣ ਅਮੋਲਕ ਹਨ, ਕੋਈ ਮੁੱਲ ਨਹੀਂ ਪੈ ਸਕਦਾ। ਇਹਨਾਂ ਗੁਣਾਂ ਦੇ ਵਪਾਰ ਕਰਨੇ ਵੀ ਅਮੋਲਕ ਹਨ। ਉਹਨਾਂ ਮਨੁੱਖਾਂ ਦਾ ਵੀ

ਮੁੱਲ ਨਹੀਂ ਪੈ ਸਕਦਾ, ਜੋ ਅਕਾਲਪੁਰਖ ਦੇ ਗੁਣਾਂ ਦੇ ਵਪਾਰ ਕਰਦੇ ਹਨ, ਉਹਨਾਂ ਮਨੁੱਖਾਂ ਦਾ ਮੁੱਲ ਨਹੀਂ ਪੈ ਸਕਦਾ, ਜੋ ਇਸ ਰੱਬੀ ਗੁਣਾਂ ਦੇ ਵਪਾਰ ਲਈ ਜਗਤ ਵਿਚ ਆਉਂਦੇ ਹਨ। ਉਹ ਵੀ ਵੱਡੇ ਭਾਗਾਂ ਵਾਲੇ ਹਨ, ਜੋ ਇਹ ਰੱਬੀ ਗੁਣਾਂ ਰੂਪੀ ਸੌਦਾ ਖ਼ਰੀਦ ਕੇ ਇਸ ਸੰਸਾਰ ਤੋਂ ਲੈ ਜਾਂਦੇ ਹਨ। ਜੋ ਮਨੁੱਖ ਅਕਾਲਪੁਰਖ ਦੇ ਪ੍ਰੇਮ ਵਿਚ ਰੱਤੇ ਹਨ ਅਤੇ ਜੋ ਮਨੁੱਖ ਉਸ ਅਕਾਲਪੁਰਖ ਵਿਚ ਲੀਨ ਹੋਏ ਹਨ, ਉਹ ਵੀ ਅਮੋਲਕ ਹਨ।

*ਅਮੁਲੁ ਧਰਮੁ ਅਮੁਲੁ ਦੀਬਾਣੁ ॥*
*ਅਮੁਲੁ ਤੁਲੁ ਅਮੁਲੁ ਪਰਵਾਣੁ ॥*
*ਅਮੁਲੁ ਬਖਸੀਸ ਅਮੁਲੁ ਨੀਸਾਣੁ ॥*
*ਅਮੁਲੁ ਕਰਮੁ ਅਮੁਲੁ ਫੁਰਮਾਣੁ ॥*

ਅਕਾਲਪੁਰਖ ਦੇ ਕਾਨੂੰਨ ਤੇ ਰਾਜ ਦਰਬਾਰ ਅਮੋਲਕ ਹਨ। ਉਹ ਤੱਕੜ ਅਮੋਲਕ ਹੈ 'ਤੇ ਉਹ ਵੱਟਾ ਅਮੋਲਕ ਹੈ, ਜਿਸ ਨਾਲ ਅਕਾਲਪੁਰਖ ਜੀਵਾਂ ਦੇ ਚੰਗੇ-ਮੰਦੇ ਕੰਮਾਂ ਨੂੰ ਤੋਲਦਾ ਹੈ। ਉਸ ਦੀ ਬਖ਼ਸ਼ਿਸ਼ ਅਤੇ ਬਖ਼ਸ਼ਿਸ਼ ਦੇ ਨਿਸ਼ਾਨ ਵੀ ਅਮੋਲਕ ਹਨ। ਅਕਾਲਪੁਰਖ ਦੀ ਬਖ਼ਸ਼ਿਸ਼ ਤੇ ਹੁਕਮ ਵੀ ਮੁੱਲ ਤੋਂ ਪਰ੍ਹੇ ਹਨ। ਕਿਸੇ ਦਾ ਵੀ ਅੰਦਾਜ਼ਾ ਨਹੀਂ ਲੱਗ ਸਕਦਾ।

*ਅਮੁਲੋ ਅਮੁਲੁ ਆਖਿਆ ਨ ਜਾਇ ॥*
*ਆਖਿ ਆਖਿ ਰਹੇ ਲਿਵ ਲਾਇ ॥*

ਅਕਾਲਪੁਰਖ ਸਭ ਅੰਦਾਜ਼ਿਆਂ ਤੋਂ ਪਰ੍ਹੇ ਹੈ, ਉਸ ਦਾ ਕੋਈ ਅੰਦਾਜ਼ਾ ਨਹੀਂ ਲੱਗ ਸਕਦਾ। ਜੋ ਮਨੁੱਖ ਧਿਆਨ ਜੋੜ-ਜੋੜ ਕੇ ਅਕਾਲਪੁਰਖ ਦਾ ਅੰਦਾਜ਼ਾ ਲਾਂਦੇ ਹਨ, ਉਹ ਅੰਤ ਨੂੰ ਰਹਿ ਜਾਂਦੇ ਹਨ। ਭਾਵ ਅਕਾਲ ਪੁਰਖ ਦੀ ਮੁਲਾਂਕਣ ਪ੍ਰਣਾਲੀ ਅਦਭੁਤ ਹੈ, ਉਸ ਦਾ ਥਹੁ ਪਤਾ ਨਹੀਂ ਲੱਗ ਸਕਦਾ।

*ਆਖਹਿ ਵੇਦ ਪਾਠ ਪੁਰਾਣ ॥*
*ਆਖਹਿ ਪੜੇ ਕਰਹਿ ਵਖਿਆਣ ॥*
*ਆਖਹਿ ਬਰਮੇ ਆਖਹਿ ਇੰਦ ॥*
*ਆਖਹਿ ਗੋਪੀ ਤੈ ਗੋਵਿੰਦ ॥*

ਵੇਦਾਂ ਦੇ ਮੰਤਰ ਤੇ ਪੁਰਾਣ ਅਕਾਲਪੁਰਖ ਦਾ ਅੰਦਾਜ਼ਾ ਲਾਂਦੇ ਹਨ। ਵਿਦਵਾਨ ਮਨੁੱਖ ਵੀ, ਜੋ ਹੋਰਨਾਂ ਨੂੰ ਉਪਦੇਸ਼ ਕਰਦੇ ਹਨ, ਅਕਾਲਪੁਰਖ ਦਾ ਬਿਆਨ ਕਰਦੇ ਹਨ। ਕਈ ਬ੍ਰਹਮਾ, ਕਈ ਇੰਦਰ, ਗੋਪੀਆਂ ਤੇ ਕਈ ਕਾਨ੍ਹ, ਅਕਾਲਪੁਰਖ ਦਾ ਅੰਦਾਜ਼ਾ ਲਾਂਦੇ ਹਨ।

*ਆਖਹਿ ਈਸਰ ਆਖਹਿ ਸਿਧ ॥*
*ਆਖਹਿ ਕੇਤੇ ਕੀਤੇ ਬੁਧ ॥*
*ਆਖਹਿ ਦਾਨਵ ਆਖਹਿ ਦੇਵ ॥*
*ਆਖਹਿ ਸੁਰਿ ਨਰ ਮੁਨਿ ਜਨ ਸੇਵ ॥*

ਕਈ ਸ਼ਿਵ 'ਤੇ ਸਿੱਧ, ਅਕਾਲਪੁਰਖ ਦੇ ਪੈਦਾ ਕੀਤੇ ਹੋਏ ਬੇਅੰਤ ਬੁੱਧ, ਰਾਖਸ਼ ਤੇ ਦੇਵਤੇ, ਦੇਵਤਾ-ਸੁਭਾਉ ਮਨੁੱਖ, ਮੁਨੀ ਲੋਕ ਤੇ ਸੇਵਕ ਅਕਾਲਪੁਰਖ ਦਾ ਅੰਦਾਜ਼ਾ ਲਾਂਦੇ ਹਨ।

*ਕੇਤੇ ਆਖਹਿ ਆਖਣਿ ਪਾਹਿ ॥*
*ਕੇਤੇ ਕਹਿ ਕਹਿ ਉਠਿ ਉਠਿ ਜਾਹਿ ॥*
*ਏਤੇ ਕੀਤੇ ਹੋਰਿ ਕਰੇਹਿ ॥*
*ਤਾ ਆਖਿ ਨ ਸਕਹਿ ਕੇਈ ਕੇਇ ॥*

ਬੇਅੰਤ ਜੀਵ ਅਕਾਲਪੁਰਖ ਦਾ ਅੰਦਾਜ਼ਾ ਲਾ ਰਹੇ ਹਨ ਅਤੇ ਬੇਅੰਤ ਹੀ ਲਾਉਣ ਦਾ ਯਤਨ ਕਰ ਰਹੇ ਹਨ। ਬੇਅੰਤ ਜੀਵ ਅੰਦਾਜ਼ਾ ਲਾ-ਲਾ ਕੇ ਇਸ ਜਗਤ ਤੋਂ ਤੁਰੇ ਜਾ ਰਹੇ ਹਨ। ਜਗਤ ਵਿਚ ਇਤਨੇ ਬੇਅੰਤ ਜੀਵ ਪੈਦਾ ਕੀਤੇ ਹੋਏ ਹਨ, ਜੋ ਬਿਆਨ ਕਰ ਰਹੇ ਹਨ, ਪਰ ਹੇ ਹਰੀ ! ਜੇ ਤੂੰ ਹੋਰ ਵੀ ਬੇਅੰਤ ਜੀਵ ਪੈਦਾ ਕਰ ਦੇਵੇਂ, ਤਾਂ ਵੀ ਕੋਈ ਜੀਵ ਤੇਰਾ ਅੰਦਾਜ਼ਾ ਨਹੀਂ ਲਾ ਸਕਦਾ।

*ਜੇਵਡੁ ਭਾਵੈ ਤੇਵਡੁ ਹੋਇ ॥*
*ਨਾਨਕ ਜਾਣੈ ਸਾਚਾ ਸੋਇ ॥*
*ਜੇ ਕੋ ਆਖੈ ਬੋਲੁ ਵਿਗਾੜੁ ॥*
*ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ ॥੨੬॥*

ਹੇ ਨਾਨਕ ! ਪਰਮਾਤਮਾ ਜਿਤਨਾ ਚਾਹੁੰਦਾ ਹੈ, ਉਤਨਾ ਹੀ ਵੱਡਾ ਹੋ ਜਾਂਦਾ ਹੈ ਭਾਵ ਰੱਬੀ ਖੇਡ ਤੇ ਕੁਦਰਤ ਦਾ ਪਸਾਰਾ ਰੱਬੀ ਮਰਜ਼ੀ ਦੇ ਅਨੁਸਾਰ ਚਲਦਾ ਹੈ। ਅਕਾਲ ਪੁਰਖ ਜਦੋਂ ਚਾਹੇ ਆਪਣੀ ਕੁਦਰਤ ਵਧਾ ਲੈਂਦਾ ਹੈ। ਉਹ ਸਦਾ ਥਿਰ ਰਹਿਣ ਵਾਲਾ ਹਰੀ ਆਪ ਹੀ ਜਾਣਦਾ ਹੈ ਕਿ ਉਹ ਕੇਡਾ ਵੱਡਾ ਹੈ। ਜੇ ਕੋਈ ਬੜਬੋਲਾ ਮਨੁੱਖ ਦੱਸਣ ਲੱਗੇ ਕਿ ਅਕਾਲਪੁਰਖ ਇਤਨਾ ਵੱਡਾ ਹੈ, ਤਾਂ ਉਹ ਮਨੁੱਖ ਮੂਰਖਾਂ ਸਿਰ ਮੂਰਖ ਗਿਣਿਆ ਜਾਂਦਾ ਹੈ।

[ ਸਤਾਈਵੀਂ ਪਉੜੀ ]

*ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥*
*ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥*
*ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣ ਹਾਰੇ॥*

ਉਹ ਦਰ-ਘਰ ਬੜਾ ਹੀ ਅਸਚਰਜ ਹੈ, ਜਿਥੇ ਬਹਿ ਕੇ, ਹੇ ਨਿਰੰਕਾਰ! ਤੂੰ ਸਾਰੇ ਜੀਵਾਂ ਦੀ ਸੰਭਾਲ ਕਰ ਰਿਹਾ ਹੈਂ । ਤੇਰੀ ਇਸ ਰਚੀ ਹੋਈ ਕੁਦਰਤ ਵਿਚ ਅਣਗਿਣਤ ਵਾਜੇ ਤੇ ਰਾਗ ਹਨ, ਬੇਅੰਤ ਹੀ ਜੀਵ ਉਹਨਾਂ ਵਾਜਿਆਂ ਨੂੰ ਵਜਾਉਣ ਵਾਲੇ ਹਨ। ਰਾਗਣੀਆਂ ਸਣੇ ਬੇਅੰਤ ਹੀ ਰਾਗ ਕਹੇ ਜਾਂਦੇ ਹਨ ਅਤੇ ਅਨੇਕਾਂ ਹੀ ਜੀਵ ਇਹਨਾਂ ਰਾਗਾਂ ਦੇ ਗਾਉਣ ਵਾਲੇ ਹਨ, ਜੋ ਤੈਨੂੰ ਗਾ ਰਹੇ ਹਨ।

*ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ*
*ਗਾਵੈ ਰਾਜਾ ਧਰਮੁ ਦੁਆਰੇ ॥*
*ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ*
*ਲਿਖਿ ਲਿਖਿ ਧਰਮੁ ਵੀਚਾਰੇ ॥*

ਹੇ ਨਿਰੰਕਾਰ ! ਪਉਣ, ਪਾਣੀ, ਅਗਨੀ ਤੇਰੇ ਗੁਣ ਗਾ ਰਹੇ ਸਨ। ਧਰਮ-ਰਾਜ ਤੇਰੇ ਦਰ 'ਤੇ ਖਲੋ ਕੇ ਤੈਨੂੰ ਵਡਿਆ ਰਿਹਾ ਹੈ । ਉਹ ਚਿਤਰਗੁਪਤ ਵੀ ਜੋ ਜੀਵਾਂ ਦੇ ਚੰਗੇ-ਮੰਦੇ ਕਰਮਾਂ ਦੇ ਲੇਖੇ ਲਿਖਣ ਜਾਣਦੇ ਹਨ, ਅਤੇ ਜਿਨ੍ਹਾਂ ਦੇ ਲਿਖੇ ਹੋਏ ਨੂੰ ਧਰਮ ਰਾਜ ਵਿਚਾਰਦਾ ਹੈ, ਤੇਰੀਆਂ ਵਡਿਆਈਆਂ

ਕਰ ਰਹੇ ਹਨ।

*ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ॥*
*ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ ॥*

ਹੇ ਅਕਾਲਪੁਰਖ! ਦੇਵੀਆਂ, ਸ਼ਿਵ ਤੇ ਬ੍ਰਹਮਾ ਜੋ ਤੇਰੇ ਸਵਾਰੇ ਹੋਏ ਹਨ, ਤੈਨੂੰ ਗਾ ਰਹੇ ਹਨ। ਕਈ ਇੰਦਰ ਆਪਣੇ ਤਖ਼ਤ 'ਤੇ ਬੈਠੇ ਹੋਏ ਦੇਵਤਿਆਂ ਸਮੇਤ ਤੇਰੇ ਦਰ 'ਤੇ ਤੈਨੂੰ ਸਾਲਾਹ ਰਹੇ ਹਨ।

*ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ ॥*
*ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ॥*

ਸਿੱਧ ਲੋਕ ਸਮਾਧੀਆਂ ਲਾ ਕੇ ਤੈਨੂੰ ਗਾ ਰਹੇ ਹਨ, ਸਾਧ ਵਿਚਾਰ ਕਰ-ਕਰ ਕੇ ਤੈਨੂੰ ਸਾਲਾਹ ਰਹੇ ਹਨ। ਜਤ ਧਾਰੀ, ਦਾਨ ਕਰਨ ਵਾਲੇ ਅਤੇ ਸੰਤੋਖ ਵਾਲੇ ਪੁਰਸ਼ ਤੇਰੇ ਗੁਣ ਗਾ ਰਹੇ ਹਨ ਅਤੇ ਬੇਅੰਤ ਤਕੜੇ ਸੂਰਮੇ ਤੇਰੀਆਂ ਵਡਿਆਈਆਂ ਕਰ ਰਹੇ ਹਨ।

*ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ ॥*
*ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ ॥*

ਹੇ ਅਕਾਲਪੁਰਖ! ਪੰਡਿਤ ਤੇ ਮਹਾਂਰਿਖੀ, ਜੋ ਵੇਦਾਂ ਨੂੰ ਪੜ੍ਹਦੇ ਹਨ, ਵੇਦਾਂ ਸਣੇ ਤੈਨੂੰ ਗਾ ਰਹੇ ਹਨ। ਸੁੰਦਰ ਇਸਤਰੀਆਂ, ਜੋ ਸੁਰਗ, ਮਾਤ ਲੋਕ ਤੇ ਪਾਤਾਲ ਵਿਚ ਭਾਵ ਹਰ ਥਾਂ ਮਨੁੱਖ ਦੇ ਮਨ ਨੂੰ ਮੋਹ ਲੈਂਦੀਆਂ ਹਨ, ਤੈਨੂੰ ਗਾ ਰਹੀਆਂ ਹਨ।

*ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥*
*ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ ॥*
*ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ ॥*

ਹੇ ਨਿਰੰਕਾਰ ! ਤੇਰੇ ਪੈਦਾ ਕੀਤੇ ਹੋਏ ਰਤਨ ਅਠਾਹਠ ਤੀਰਥਾਂ ਸਮੇਤ ਤੈਨੂੰ ਗਾ ਰਹੇ ਹਨ। ਵੱਡੇ ਬਲ ਵਾਲੇ ਜੋਧੇ ਤੇ ਸੂਰਮੇ ਤੇਰੀ ਸਿਫ਼ਤ-ਸਲਾਹ ਕਰ ਰਹੇ ਹਨ। ਚੌਹਾਂ ਹੀ ਖਾਣੀਆਂ ਦੇ ਜੀਅ-ਜੰਤ ਤੈਨੂੰ ਗਾ ਰਹੇ ਹਨ। ਸਾਰੀ

ਸ੍ਰਿਸ਼ਟੀ, ਸ੍ਰਿਸ਼ਟੀ ਦੇ ਸਾਰੇ ਖੰਡ ਅਤੇ ਚੱਕਰ, ਜੋ ਤੂੰ ਪੈਦਾ ਕਰ ਕੇ ਟਿੱਕਾ ਰਖੇ ਹਨ, ਤੈਨੂੰ ਗਾਉਂਦੇ ਹਨ।

*ਸੇਈ ਤੁਧ ਨੋ ਗਾਵਹਿ ਜੋ ਤੁਧੁ ਭਾਵਨਿ*
*ਰਤੇ ਤੇਰੇ ਭਗਤ ਰਸਾਲੇ ॥*
*ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ*
*ਨਾਨਕੁ ਕਿਆ ਵੀਚਾਰੇ ॥*

ਹੇ ਅਕਾਲਪੁਰਖ! ਅਸਲ ਵਿਚ ਤਾਂ ਉਹੋ ਤੇਰੇ ਪ੍ਰੇਮ ਵਿਚ ਰੱਤੇ ਰਸੀਏ ਭਗਤ ਜਨ ਤੈਨੂੰ ਗਾਉਂਦੇ ਹਨ ਭਾਵ ਉਹਨਾਂ ਦਾ ਹੀ ਗਾਉਣਾ ਸਫ਼ਲ ਹੈ, ਜੋ ਤੈਨੂੰ ਚੰਗੇ ਲੱਗਦੇ ਹਨ। ਅਨੇਕਾਂ ਹੋਰ ਜੀਵ ਤੈਨੂੰ ਗਾ ਰਹੇ ਹਨ, ਜਿਹੜੇ ਮੈਥੋਂ ਗਿਣੇ ਵੀ ਨਹੀਂ ਜਾ ਸਕਦੇ। ਭਲਾ ਨਾਨਕ ਵਿਚਾਰਾ ਕੀ ਵਿਚਾਰ ਕਰ ਸਕਦਾ ਹੈ ?

*ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥*
*ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥*

ਜਿਸ ਅਕਾਲਪੁਰਖ ਨੇ ਇਹ ਸ੍ਰਿਸ਼ਟੀ ਪੈਦਾ ਕੀਤੀ ਹੈ, ਉਹ ਐਸ ਵੇਲੇ ਮੌਜੂਦ ਹੈ, ਸਦਾ ਰਹੇਗਾ, ਨਾ ਉਹ ਜੰਮਿਆ ਹੈ ਅਤੇ ਨਾ ਹੀ ਮਰੇਗਾ। ਉਹ ਅਕਾਲਪੁਰਖ ਸਦਾ ਥਿਰ ਹੈ, ਉਹ ਮਾਲਕ ਸੱਚਾ ਹੈ, ਉਸ ਦੀ ਵਡਿਆਈ ਵੀ ਸਦਾ ਅਟੱਲ ਹੈ।

*ਰੰਗੀ ਰੰਗੀ ਭਾਤੀ ਕਰਿ ਕਰਿ*
*ਜਿਨਸੀ ਮਾਇਆ ਜਿਨਿ ਉਪਾਈ ॥*
*ਕਰਿ ਕਰਿ ਵੇਖੈ ਕੀਤਾ ਆਪਣਾ*
*ਜਿਵ ਤਿਸ ਦੀ ਵਡਿਆਈ ॥*

ਜਿਸ ਅਕਾਲਪੁਰਖ ਨੇ ਕਈ ਰੰਗਾਂ, ਕਿਸਮਾਂ ਅਤੇ ਜਿਨਸਾਂ ਦੀ ਮਾਇਆ ਰਚ ਦਿੱਤੀ ਹੈ, ਉਹ ਜਿਵੇਂ ਉਸ ਦੀ ਰਜ਼ਾ ਹੈ ਭਾਵ ਜੇਡਾ ਵੱਡਾ ਆਪ ਹੈ, ਓਡੇ ਵੱਡੇ ਜਿਗਰੇ ਨਾਲ ਜਗਤ ਨੂੰ ਰਚ ਕੇ, ਆਪਣੇ ਪੈਦਾ ਕੀਤੇ ਹੋਏ ਦੀ ਸੰਭਾਲ ਵੀ ਕਰ ਰਿਹਾ ਹੈ।

*ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ॥*
*ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ*
*ਨਾਨਕ ਰਹਣੁ ਰਜਾਈ ॥੨੭॥*

ਜੋ ਕੁਝ ਅਕਾਲਪੁਰਖ ਨੂੰ ਭਾਉਂਦਾ ਹੈ, ਉਹੋ ਹੀ ਉਹ ਕਰੇਗਾ। ਕਿਸੇ ਜੀਵ ਪਾਸੋਂ ਅਕਾਲਪੁਰਖ ਅੱਗੇ ਹੁਕਮ ਨਹੀਂ ਕੀਤਾ ਜਾ ਸਕਦਾ, ਉਸ ਨੂੰ ਇਹ ਨਹੀ ਆਖ ਸਕਦੇ, 'ਇਉਂ ਨ ਕਰੀਂ ਇਉਂ ਕਰ'। ਅਕਾਲਪੁਰਖ ਪਾਤਿਸ਼ਾਹ ਹੈ, ਪਾਤਿਸ਼ਾਹਾਂ ਦਾ ਵੀ ਪਾਤਿਸ਼ਾਹ ਹੈ। ਹੇ ਨਾਨਕ! ਜੀਵਾਂ ਨੂੰ ਉਸ ਦੀ ਰਜ਼ਾ ਵਿਚ ਰਹਿਣਾ ਹੀ ਫ਼ਬਦਾ ਹੈ।

[ ਅਠਾਈਵੀਂ ਪਉੜੀ ]

*ਮੁੰਦਾ ਸੰਤੋਖੁ ਸਰਮੁ ਪਤੁ ਝੋਲੀ*
*ਧਿਆਨ ਕੀ ਕਰਹਿ ਬਿਭੂਤਿ ॥*
*ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥*

ਹੇ ਜੋਗੀ ! ਜੇ ਤੂੰ ਸੰਤੋਖ ਨੂੰ ਆਪਣੀਆਂ ਮੁੰਦਰਾਂ ਬਣਾਵੇਂ। ਮਿਹਨਤ ਨੂੰ ਖੱਪਰ ਤੇ ਝੋਲੀ ਅਤੇ ਅਕਾਲਪੁਰਖ ਦੇ ਧਿਆਨ ਦੀ ਸੁਆਹ ਪਿੰਡੇ 'ਤੇ ਮਲੇਂ। ਮੌਤ ਦਾ ਡਰ ਤੇਰੀ ਗੋਦੜੀ ਹੋਵੇ। ਸਰੀਰ ਨੂੰ ਵਿਕਾਰਾਂ ਤੋਂ ਬਚਾ ਕੇ ਰਖਣਾ ਤੇਰੇ ਲਈ ਜੋਗ ਦੀ ਰਹਿਤ ਹੋਵੇ ਅਤੇ ਸ਼ਰਧਾ ਨੂੰ ਡੰਡਾ ਬਣਾਵੇਂ, ਤਾਂ ਅੰਦਰੋਂ ਕੂੜ ਦੀ ਕੰਧ ਟੁੱਟ ਸਕਦੀ ਹੈ।

*ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥*
*ਆਦੇਸੁ ਤਿਸੈ ਆਦੇਸੁ ॥*
*ਆਦਿ ਅਨੀਲੁ ਅਨਾਦਿ ਅਨਾਹਤਿ*
*ਜੁਗੁ ਜੁਗੁ ਏਕੋ ਵੇਸੁ ॥੨੮॥*

ਜੋ ਮਨੁੱਖ ਸਾਰੀ ਸ੍ਰਿਸ਼ਟੀ ਦੇ ਜੀਵਾਂ ਨੂੰ ਆਪਣੇ ਸੱਜਣ-ਮਿੱਤਰ ਸਮਝਦਾ ਹੈ, ਅਸਲ ਵਿਚ ਉਹੀ 'ਆਈ ਪੰਥ' ਵਾਲਾ ਹੈ। । ਜੇ ਆਪਣਾ ਮਨ ਜਿੱਤਿਆ

ਜਾਏ, ਤਾਂ ਸਾਰਾ ਜਗਤ ਹੀ ਜਿੱਤਿਆ ਜਾਂਦਾ ਹੈ ਭਾਵ ਜਗਤ ਦੀ ਮਾਇਆ ਪਰਮਾਤਮਾ ਤੋਂ ਵਿਛੋੜ ਨਹੀਂ ਸਕਦੀ।

ਕੂੜ ਦੀ ਕੰਧ ਦੂਰ ਕਰਨ ਲਈ ਕੇਵਲ ਉਸ ਅਕਾਲ ਪੁਰਖ ਨੂੰ ਪ੍ਰਣਾਮ ਕਰੋ, ਜੋ ਸਭ ਦਾ ਮੁੱਢ ਹੈ, ਜੋ ਸ਼ੁੱਧ-ਸਰੂਪ ਹੈ, ਜਿਸ ਦਾ ਕੋਈ ਮੁੱਢ ਨਹੀਂ ਲੱਭ ਸਕਦਾ, ਜੋ ਨਾਸ਼-ਰਹਿਤ ਹੈ ਅਤੇ ਜੋ ਸਦਾ ਇਕੋ ਜਿਹਾ ਰਹਿੰਦਾ ਹੈ।

[ ਉਨੱਤੀਵੀਂ ਪਉੜੀ ]

*ਭੁਗਤਿ ਗਿਆਨੁ ਦਇਆ ਭੰਡਾਰਣਿ*
*ਘਟਿ ਘਟਿ ਵਾਜਹਿ ਨਾਦ ॥*
*ਆਪਿ ਨਾਥੁ ਨਾਥੀ ਸਭ ਜਾ ਕੀ*
*ਰਿਧਿ ਸਿਧਿ ਅਵਰਾ ਸਾਦ ॥*
*ਸੰਜੋਗੁ ਵਿਜੋਗੁ ਦੁਇ*
*ਕਾਰ ਚਲਾਵਹਿ ਲੇਖੇ ਆਵਹਿ ਭਾਗ ॥*

ਹੇ ਜੋਗੀ ! ਜੇ ਅਕਾਲਪੁਰਖ ਦੀ ਸਰਬਵਿਆਪਕਤਾ ਦਾ ਗਿਆਨ ਤੇਰੇ ਲਈ ਭੰਡਾਰ ਚੂਰਮਾ ਹੋਵੇ, ਦਇਆ ਇਸ ਗਿਆਨ ਰੂਪ ਭੰਡਾਰੇ ਦੀ ਵਰਤਾਵੀ ਹੋਵੇ। ਹਰੇਕ ਜੀਵ ਦੇ ਅੰਦਰ ਚੱਲ ਰਹੀ ਜ਼ਿੰਦਗੀ ਦੀ ਰੌਂ ਮਾਨੋ ਨਾਦੀ ਵੱਜ ਰਹੀ ਹੋਵੇ।

ਤੇਰਾ ਨਾਥ ਆਪ ਅਕਾਲਪੁਰਖ ਹੋਵੇ, ਜਿਸ ਦੇ ਵੱਸ ਵਿਚ ਸਾਰੀ ਸ੍ਰਿਸ਼ਟੀ ਹੈ, ਤਾਂ ਕੂੜ ਦੀ ਕੰਧ ਤੇਰੇ ਅੰਦਰੋਂ ਟੁੱਟ ਕੇ ਪਰਮਾਤਮਾ ਨਾਲੋਂ ਤੇਰੀ ਵਿੱਥ ਮਿਟ ਸਕਦੀ ਹੈ। ਜੋਗ-ਸਾਧਨਾ ਦੇ ਰਾਹੀਂ ਪ੍ਰਾਪਤ ਹੋਈਆਂ ਰਿੱਧੀਆਂ-ਸਿੱਧੀਆਂ ਵਿਅਰਥ ਹਨ, ਇਹ ਰਿੱਧੀਆਂ ਤੇ ਸਿੱਧੀਆਂ ਤਾਂ ਕਿਸੇ ਹੋਰ ਪਾਸੇ ਲੈ ਜਾਣ ਵਾਲੇ ਸੁਆਦ ਹਨ।

ਅਕਾਲਪੁਰਖ ਦੀ 'ਸੰਜੋਗ' ਸੱਤਾ ਅਤੇ 'ਵਿਜੋਗ' ਸੱਤਾ ਦੋਵੇਂ ਮਿਲ ਕੇ ਇਸ ਸੰਸਾਰ ਦੀ ਕਾਰ ਨੂੰ ਚਲਾ ਰਹੀਆਂ ਹਨ। ਭਾਵ ਪਿਛਲੇ ਸੰਜੋਗਾਂ

ਕਰਕੇ ਟੱਬਰ ਆਦਿਕਾਂ ਦੇ ਜੀਵ ਇਥੇ ਆ ਇਕੱਠੇ ਹੁੰਦੇ ਹਨ। ਰਜ਼ਾ ਵਿਚ ਫਿਰ ਵਿਛੜ-ਵਿਛੜ ਕੇ ਆਪੋ ਆਪਣੀ ਵਾਰੀ ਇਥੋਂ ਤੁਰ ਜਾਂਦੇ ਹਨ ਅਤੇ ਸਭ ਜੀਵਾਂ ਦੇ ਕੀਤੇ ਕਰਮਾਂ ਦੇ ਲੇਖੇ ਅਨੁਸਾਰ ਦਰਜਾ-ਬ-ਦਰਜਾ ਸੁਖ ਦੁਖ ਦੇ ਛਾਂਦੇ ਮਿਲ ਰਹੇ ਹਨ।

*ਆਦੇਸੁ ਤਿਸੈ ਆਦੇਸੁ ॥*
*ਆਦਿ ਅਨੀਲੁ ਅਨਾਦਿ ਅਨਾਹਤਿ*
*ਜੁਗੁ ਜੁਗੁ ਏਕੋ ਵੇਸੁ ॥੨੯॥*

ਸੋ ਕੂੜ ਦੀ ਕੰਧ ਦੂਰ ਕਰਨ ਲਈ ਕੇਵਲ ਉਸ ਅਕਾਲਪੁਰਖ ਨੂੰ ਪ੍ਰਣਾਮ ਕਰੋ, ਜੋ ਸਭ ਦਾ ਮੁੱਢ ਹੈ, ਜੋ ਸ਼ੁੱਧ-ਸਰੂਪ ਹੈ, ਜਿਸ ਦਾ ਕੋਈ ਮੁੱਢ ਨਹੀਂ ਲੱਭ ਸਕਦਾ, ਜੋ ਨਾਸ਼-ਰਹਿਤ ਹੈ ਅਤੇ ਜੋ ਸਦਾ ਹੀ ਇਕੋ ਜਿਹਾ ਰਹਿੰਦਾ ਹੈ।

[ ਤੀਹਵੀਂ ਪਉੜੀ ]

*ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥*
*ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥*

ਲੋਕਾਂ ਵਿਚ ਇਹ ਖ਼ਿਆਲ ਆਮ ਪ੍ਰਚੱਲਤ ਸੀ ਕਿ ਇਕੱਲੀ ਮਾਇਆ ਕਿਸੇ ਜੁਗਤੀ ਨਾਲ ਪ੍ਰਸੂਤੀ ਹੋਈ ਹੈ ਤੇ ਪਰਤੱਖ ਤੌਰ 'ਤੇ ਉਸ ਦੇ ਤਿੰਨ ਪੁੱਤਰ ਜੰਮ ਪਏ।

ਉਹਨਾਂ ਵਿਚੋਂ ਇਕ ਬ੍ਰਹਮਾ, ਘਰ-ਬਾਰੀ ਬਣ ਗਿਆ ਭਾਵ ਜੀਵ-ਜੰਤਾਂ ਨੂੰ ਪੈਦਾ ਕਰਨ ਲੱਗ ਪਿਆ। ਇਕ ਵਿਸ਼ਨੂੰ ਭੰਡਾਰ ਦਾ ਮਾਲਕ ਬਣ ਗਿਆ ਭਾਵ ਜੀਵਾਂ ਨੂੰ ਰਿਜ਼ਕ ਅਪੜਾਣ ਦਾ ਕੰਮ ਕਰਨ ਲੱਗਾ ਅਤੇ ਇਕ ਸ਼ਿਵ ਕਚਹਿਰੀ ਲਾਉਂਦਾ ਹੈ ਭਾਵ ਜੀਵਾਂ ਨੂੰ ਮਾਰਦਾ ਹੈ।

*ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥*
*ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥*

ਪਰ ਅਸਲ ਗੱਲ ਇਹ ਹੈ ਕਿ ਜਿਵੇਂ ਉਸ ਅਕਾਲਪੁਰਖ ਨੂੰ ਭਾਉਂਦਾ ਹੈ ਅਤੇ ਜਿਵੇਂ ਉਸ ਦਾ ਹੁਕਮ ਹੁੰਦਾ ਹੈ, ਤਿਵੇਂ ਹੀ ਉਹ ਆਪ ਸੰਸਾਰ ਦੀ ਕਾਰ ਚਲਾ ਰਿਹਾ ਹੈ। ਇਹਨਾਂ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਦੇ ਹੱਥ ਕੁਝ ਨਹੀਂ, ਇਹ ਬੜਾ ਅਸਚਰਜ ਕੌਤਕ ਹੈ ਕਿ ਉਹ ਅਕਾਲਪੁਰਖ ਸਭ ਜੀਵਾਂ ਨੂੰ ਵੇਖ ਰਿਹਾ ਹੈ, ਪਰ ਜੀਵਾਂ ਨੂੰ ਅਕਾਲਪੁਰਖ ਦਿੱਸਦਾ ਨਹੀਂ।

*ਆਦੇਸੁ ਤਿਸੈ ਆਦੇਸੁ ॥*
*ਆਦਿ ਅਨੀਲੁ ਅਨਾਦਿ ਅਨਾਹਤਿ*
*ਜੁਗੁ ਜੁਗੁ ਏਕੋ ਵੇਸੁ ॥੩੦॥*

ਸੋ ਬ੍ਰਹਮਾ, ਵਿਸ਼ਨੂੰ, ਸ਼ਿਵ ਆਦਿ ਦੀ ਥਾਂ ਕੇਵਲ ਉਸ ਅਕਾਲਪੁਰਖ ਨੂੰ ਪ੍ਰਣਾਮ ਕਰੋ, ਜੋ ਸਭ ਦਾ ਮੁੱਢ ਹੈ, ਜੋ ਸ਼ੁੱਧ-ਸਰੂਪ ਹੈ, ਜਿਸ ਦਾ ਕੋਈ ਮੁੱਢ ਨਹੀਂ ਲੱਭ ਸਕਦਾ, ਜੋ ਨਾਸ਼-ਰਹਿਤ ਹੈ ਅਤੇ ਜੋ ਸਦਾ ਹੀ ਇਕੋ ਜਿਹਾ ਰਹਿੰਦਾ ਹੈ। ਇਹੀ ਹੈ ਵਸੀਲਾ ਉਸ ਪ੍ਰਭੂ ਤੋਂ ਵਿੱਥ ਦੂਰ ਕਰਨ ਦਾ।

[ ਇਕੱਤੀਵੀਂ ਪਉੜੀ ]

*ਆਸਣੁ ਲੋਇ ਲੋਇ ਭੰਡਾਰੁ ॥*
*ਜੋ ਕਿਛੁ ਪਾਇਆ ਸੁ ਏਕਾ ਵਾਰ ॥*
*ਕਰਿ ਕਰਿ ਵੇਖੈ ਸਿਰਜਣਹਾਰੁ ॥*
*ਨਾਨਕ ਸਚੇ ਕੀ ਸਾਚੀ ਕਾਰ ॥*

ਅਕਾਲਪੁਰਖ ਦੇ ਭੰਡਾਰਿਆਂ ਦਾ ਟਿਕਾਣਾ ਹਰੇਕ ਭਵਨ ਵਿਚ ਹੈ ਭਾਵ ਹਰੇਕ ਭਵਨ ਵਿਚ ਅਕਾਲ ਪੁਰਖ ਦੇ ਭੰਡਾਰੇ ਚੱਲ ਰਹੇ ਹਨ। ਜੋ ਕੁਝ ਅਕਾਲਪੁਰਖ ਨੇ ਉਹਨਾਂ ਭੰਡਾਰਿਆਂ ਵਿਚ ਪਾਇਆ ਹੈ, ਇੱਕੋ ਵਾਰ ਹੀ ਪਾ ਦਿੱਤਾ ਹੈ ਭਾਵ ਉਸ ਦੇ ਭੰਡਾਰੇ ਸਦਾ ਅਖੁੱਟ ਹਨ। ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲਾ ਅਕਾਲਪੁਰਖ ਜੀਵਾਂ ਨੂੰ ਪੈਦਾ ਕਰਕੇ ਉਹਨਾਂ ਦੀ ਸੰਭਾਲ ਕਰ ਰਿਹਾ ਹੈ। ਹੇ ਨਾਨਕ! ਸਦਾ ਥਿਰ ਰਹਿਣ ਵਾਲੇ ਅਕਾਲਪੁਰਖ ਦੀ ਸ੍ਰਿਸ਼ਟੀ ਦੀ ਸੰਭਾਲ ਵਾਲੀ ਇਹ ਕਾਰ ਸਦਾ ਅਟੱਲ ਹੈ। ਉਕਾਈ ਤੋਂ ਖਾਲੀ ਹੈ।

*ਆਦੇਸੁ ਤਿਸੈ ਆਦੇਸੁ ॥*
*ਆਦਿ ਅਨੀਲੁ ਅਨਾਦਿ ਅਨਾਹਤਿ*
*ਜੁਗੁ ਜੁਗੁ ਏਕੋ ਵੇਸੁ ॥੩੧॥*

ਕੇਵਲ ਉਸ ਅਕਾਲਪੁਰਖ ਨੂੰ ਪ੍ਰਣਾਮ ਕਰੋ, ਜੋ ਸਭ ਦਾ ਮੁੱਢ ਹੈ, ਜੋ ਸ਼ੁੱਧ-ਸਰੂਪ ਹੈ, ਜਿਸ ਦਾ ਕੋਈ ਮੁੱਢ ਨਹੀਂ ਲੱਭ ਸਕਦਾ, ਜੋ ਨਾਸ਼-ਰਹਿਤ ਹੈ ਅਤੇ ਜੋ ਸਦਾ ਹੀ ਇਕੋ ਜਿਹਾ ਰਹਿੰਦਾ ਹੈ, ਇਹੀ ਹੈ ਤਰੀਕਾ, ਜਿਸ ਨਾਲ ਉਸ ਪ੍ਰਭੂ ਨਾਲੋਂ ਵਿੱਥ ਮਿਟ ਸਕਦੀ ਹੈ।

[ ਬੱਤੀਵੀਂ ਪਉੜੀ ]

*ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥*
*ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥*

ਜੇ ਇੱਕ ਜੀਭ ਤੋਂ ਲੱਖ ਜੀਭਾਂ ਹੋ ਜਾਣ ਅਤੇ ਲੱਖ ਜੀਭਾਂ ਤੋਂ ਵੀਹ ਲੱਖ ਬਣ ਜਾਣ, ਇਹਨਾਂ ਵੀਹ ਲੱਖ ਜੀਭਾਂ ਨਾਲ ਜੇ ਅਕਾਲਪੁਰਖ ਦੇ ਇਕ ਨਾਮ ਨੂੰ ਇਕ-ਇਕ ਲੱਖ ਵਾਰੀ ਆਖੀਏ, ਤਾਂ ਵੀ ਜੇ ਮਨੁੱਖ ਇਹ ਖ਼ਿਆਲ ਕਰੇ ਕਿ ਮੈਂ ਆਪਣੇ ਉੱਦਮ-ਆਸਰੇ ਇਸ ਤਰ੍ਹਾਂ ਨਾਮ ਸਿਮਰ ਕੇ ਅਕਾਲਪੁਰਖ ਨੂੰ ਪਾ ਸਕਦਾ ਹਾਂ, ਤਾਂ ਇਹ ਝੂਠਾ ਅਹੰਕਾਰ ਹੈ।

*ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥*
*ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ॥*

ਪਰਮਾਤਮਾ ਨਾਲੋਂ ਵਿੱਥ ਦੂਰ ਕਰਨ ਵਾਲੇ ਰਾਹ ਵਿੱਚ ਅਕਾਲਪੁਰਖ ਨੂੰ ਮਿਲਣ ਵਾਸਤੇ ਜੋ ਪਉੜੀਆਂ-ਮੰਜ਼ਿਲਾਂ ਹਨ, ਉਹਨਾਂ ਉੱਤੇ ਆਪਾ ਭਾਵ ਗਵਾ ਕੇ ਹੀ ਚੜ੍ਹ ਸਕੀਦਾ ਹੈ।

ਲੱਖਾਂ ਜੀਭਾਂ ਨਾਲ ਗਿਣਤੀ ਦੇ ਸਿਮਰਨ ਨਾਲ ਵੀ ਕੁਝ ਨਹੀਂ ਬਣਦਾ। ਆਪਾ ਭਾਵ ਦੂਰ ਕਰਨ ਤੋਂ ਬਿਨਾਂ ਇਹ ਗਿਣਤੀ ਦੇ ਪਾਠਾਂ ਵਾਲਾ ਉੱਦਮ ਇਉਂ ਹੈ ਮਾਨੋ ਆਕਾਸ਼ ਦੀਆਂ ਗੱਲਾਂ ਸੁਣ ਕੇ ਕੀੜੀਆਂ ਨੂੰ ਵੀ ਇਹ

ਰੀਸ ਆ ਗਈ ਹੈ ਕਿ ਅਸੀਂ ਵੀ ਆਕਾਸ਼ 'ਤੇ ਅੱਪੜ ਜਾਈਏ।

*ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ॥੩੨॥*

ਹੇ ਨਾਨਕ ! ਜੇ ਅਕਾਲਪੁਰਖ ਮਿਹਰ ਦੀ ਨਜ਼ਰ ਕਰੇ, ਤਾਂ ਹੀ ਉਸ ਨੂੰ ਮਿਲੀਦਾ ਹੈ, ਨਹੀਂ ਤਾਂ ਕੂੜੇ ਮਨੁੱਖ ਦੀ ਆਪਣੇ ਆਪ ਦੀ ਨਿਰੀ ਕੂੜੀ ਵਡਿਆਈ ਹੀ ਹੈ ਕਿ ਮੈਂ ਸਿਮਰਨ ਕਰ ਰਿਹਾ ਹਾਂ।

[ ਤੇਤੀਵੀਂ ਪਉੜੀ ]

*ਆਖਣਿ ਜੋਰੁ ਚੁਪੈ ਨਹ ਜੋਰੁ ॥*
*ਜੋਰੁ ਨ ਮੰਗਣਿ ਦੇਣਿ ਨ ਜੋਰੁ ॥*
*ਜੋਰੁ ਨ ਜੀਵਣਿ ਮਰਣਿ ਨਹ ਜੋਰੁ ॥*
*ਜੋਰੁ ਨ ਰਾਜਿ ਮਾਲਿ ਮਨਿ ਸੋਰੁ ॥*

ਬੋਲਣ ਵਿਚ ਤੇ ਚੁੱਪ ਰਹਿਣ ਵਿਚ ਵੀ ਸਾਡਾ ਕੋਈ ਆਪਣਾ ਅਖ਼ਤਿਆਰ ਨਹੀਂ ਹੈ। ਨਾ ਹੀ ਮੰਗਣ ਵਿਚ ਸਾਡੀ ਮਨਮਰਜ਼ੀ ਚੱਲਦੀ ਹੈ ਅਤੇ ਨਾ ਹੀ ਦੇਣ ਵਿਚ। ਜੀਵਨ ਵਿਚ ਤੇ ਮਰਨ ਵਿਚ ਵੀ ਸਾਡੀ ਕੋਈ ਸਮਰੱਥਾ ਕੰਮ ਨਹੀਂ ਦੇਂਦੀ। ਰਾਜ ਤੇ ਮਾਲ ਪ੍ਰਾਪਤ ਕਰਨ ਵਿਚ ਵੀ ਸਾਡਾ ਜ਼ੋਰ ਨਹੀਂ ਚੱਲਦਾ, ਜਿਸ ਰਾਜ ਮਾਲ ਦੇ ਕਾਰਨ ਸਾਡੇ ਮਨ ਵਿਚ ਫੂੰ-ਫਾਂ ਹੁੰਦੀ ਹੈ।

*ਜੋਰੁ ਨ ਸੁਰਤੀ ਗਿਆਨਿ ਵੀਚਾਰਿ ॥*
*ਜੋਰੁ ਨ ਜੁਗਤੀ ਛੁਟੈ ਸੰਸਾਰੁ ॥*
*ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ॥*
*ਨਾਨਕ ਉਤਮੁ ਨੀਚੁ ਨ ਕੋਇ ॥੩੩॥*

ਆਤਮਕ ਜਾਗ ਵਿਚ, ਗਿਆਨ ਵਿਚ ਅਤੇ ਵੀਚਾਰ ਵਿਚ ਰਹਿਣ ਦੀ ਸਾਡੀ ਸਮਰੱਥਾ ਨਹੀਂ ਹੈ। ਉਸ ਜੁਗਤੀ ਵਿਚ ਰਹਿਣ ਲਈ ਵੀ ਸਾਡਾ ਅਖ਼ਤਿਆਰ ਨਹੀਂ ਹੈ, ਜਿਸ ਕਰਕੇ ਜਨਮ ਮਰਨ ਮੁੱਕ ਜਾਂਦਾ ਹੈ। ਉਹੀ

ਅਕਾਲਪੁਰਖ ਰਚਨਾ ਰਚ ਕੇ ਉਸ ਦੀ ਹਰ ਤਰ੍ਹਾਂ ਸੰਭਾਲ ਕਰਦਾ ਹੈ , ਜਿਸ ਦੇ ਹੱਥ ਵਿਚ ਸਮਰੱਥਾ ਹੈ। ਹੇ ਨਾਨਕ! ਆਪਣੇ ਆਪ ਵਿਚ ਨਾ ਕੋਈ ਮਨੁੱਖ ਉੱਤਮ ਹੈ ਅਤੇ ਨਾ ਹੀ ਨੀਚ। ਭਾਵ ਜੀਵਾਂ ਨੂੰ ਸਦਾਚਾਰੀ ਜਾਂ ਦੁਰਾਚਾਰੀ ਬਣਾਉਣ ਵਾਲਾ ਵੀ ਉਹ ਪ੍ਰਭੂ ਆਪ ਹੀ ਹੈ। ਜੇ ਸਿਮਰਨ ਦੀ ਬਰਕਤ ਨਾਲ ਇਹ ਨਿਸ਼ਚਾ ਬਣ ਜਾਏ, ਤਾਂ ਪਰਮਾਤਮਾ ਨਾਲੋਂ ਜੀਵ ਦੀ ਵਿੱਥ ਦੂਰ ਹੁੰਦੀ ਹੈ।

[ ਚੌਤੀਵੀਂ ਪਉੜੀ ]

*ਰਾਤੀ ਰੁਤੀ ਥਿਤੀ ਵਾਰ ॥*
*ਪਵਣ ਪਾਣੀ ਅਗਨੀ ਪਾਤਾਲ ॥*
*ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ ॥*
*ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥*
*ਤਿਨ ਕੇ ਨਾਮ ਅਨੇਕ ਅਨੰਤ ॥*

ਰਾਤਾਂ, ਰੁੱਤਾਂ, ਥਿੱਤਾਂ ਅਤੇ ਵਾਰ, ਹਵਾ, ਪਾਣੀ, ਅੱਗ ਅਤੇ ਪਾਤਾਲ- ਇਹਨਾਂ ਸਾਰਿਆਂ ਦੇ ਇਕੱਠ ਵਿੱਚ ਅਕਾਲ ਪੁਰਖ ਦੀ ਧਰਤੀ ਉੱਤੇ ਕਈ ਜੁਗਤੀਆਂ ਅਤੇ ਰੰਗਾਂ ਦੇ ਜੀਵ ਵੱਸਦੇ ਹਨ, ਜਿਨ੍ਹਾਂ ਦੇ ਅਨੇਕਾਂ ਅਤੇ ਅਣਗਿਣਤ ਨਾਮ ਹਨ।

*ਕਰਮੀ ਕਰਮੀ ਹੋਇ ਵੀਚਾਰੁ ॥*
*ਸਚਾ ਆਪਿ ਸਚਾ ਦਰਬਾਰੁ ॥*
*ਤਿਥੈ ਸੋਹਨਿ ਪੰਚ ਪਰਵਾਣੁ ॥*
*ਨਦਰੀ ਕਰਮਿ ਪਵੈ ਨੀਸਾਣੁ ॥*

ਅਨੇਕਾਂ ਨਾਂਵਾਂ ਤੇ ਰੰਗਾਂ ਵਾਲੇ ਜੀਵਾਂ ਦੇ ਆਪੋ ਆਪਣੇ ਕੀਤੇ ਹੋਏ ਕਰਮਾਂ ਦੇ ਅਨੁਸਾਰ ਨਿਬੇੜਾ ਕਰਨ ਵਾਲਾ ਅਕਾਲਪੁਰਖ ਆਪ ਸੱਚਾ ਹੈ, ਉਸ ਦਾ ਦਰਬਾਰ ਵੀ ਸੱਚਾ ਹੈ। ਉਸ ਦਰਬਾਰ ਵਿਚ ਸੰਤ ਜਨ ਪਰਤੱਖ ਤੌਰ 'ਤੇ ਸ਼ੋਭਦੇ ਹਨ ਅਤੇ ਮਿਹਰ ਦੀ ਨਜ਼ਰ ਕਰਨ ਵਾਲੇ ਅਕਾਲਪੁਰਖ ਦੀ

ਬਖ਼ਸ਼ਿਸ਼ ਨਾਲ, ਉਹਨਾਂ ਸੰਤ ਜਨਾਂ ਦੇ ਮੱਥੇ ਉੱਤੇ ਵਡਿਆਈ ਦਾ ਨਿਸ਼ਾਨ ਚਮਕ ਪੈਂਦਾ ਹੈ।

*ਕਚ ਪਕਾਈ ਓਥੈ ਪਾਇ ॥*
*ਨਾਨਕ ਗਇਆ ਜਾਪੈ ਜਾਇ ॥੩੪॥*

ਇਥੇ ਸੰਸਾਰ ਵਿਚ ਕਿਸੇ ਦਾ ਵੱਡਾ ਛੋਟਾ ਅਖਵਾਣਾ ਕਿਸੇ ਅਰਥ ਨਹੀਂ, ਇਹਨਾਂ ਦੀ ਕਚਿਆਈ-ਪਕਿਆਈ ਅਕਾਲਪੁਰਖ ਦੇ ਦਰ 'ਤੇ ਜਾ ਕੇ ਮਾਲੂਮ ਹੁੰਦੀ ਹੈ। ਹੇ ਨਾਨਕ! ਅਕਾਲ ਪੁਰਖ ਦੇ ਦਰ 'ਤੇ ਗਇਆਂ ਹੀ ਸਮਝ ਆਉਂਦੀ ਹੈ ਕਿ ਅਸਲ ਵਿਚ ਕੌਣ ਪੱਕਾ ਹੈ ਤੇ ਕੌਣ ਕੱਚਾ?

[ ਪੈਂਤੀਵੀਂ ਪਉੜੀ ]

*ਧਰਮ ਖੰਡ ਕਾ ਏਹੋ ਧਰਮੁ ॥*
*ਗਿਆਨ ਖੰਡ ਕਾ ਆਖਹੁ ਕਰਮੁ ॥*

ਧਰਮ ਖੰਡ ਦਾ ਨਿਰਾ ਇਹੀ ਕਰਤੱਬ ਹੈ, ਜੋ ਉੱਪਰ ਦੱਸਿਆ ਗਿਆ ਹੈ, ਹੁਣ ਗਿਆਨ ਖੰਡ ਦਾ ਕਰਤੱਬ ਵੀ ਸਮਝ ਲਵੋ।

*ਕੇਤੇ ਪਵਣ ਪਾਣੀ ਵੈਸੰਤਰ*
*ਕੇਤੇ ਕਾਨ ਮਹੇਸ ॥*
*ਕੇਤੇ ਬਰਮੇ ਘਾੜਤਿ ਘੜੀਅਹਿ*
*ਰੂਪ ਰੰਗ ਕੇ ਵੇਸ ॥*

ਅਕਾਲਪੁਰਖ ਦੀ ਰਚਨਾ ਵਿਚ ਕਈ ਪ੍ਰਕਾਰ ਦੇ ਪਉਣ, ਪਾਣੀ ਤੇ ਅਗਨੀਆਂ ਹਨ। ਕਈ ਕ੍ਰਿਸ਼ਨ ਹਨ ਤੇ ਕਈ ਸ਼ਿਵ ਹਨ, ਕਈ ਬ੍ਰਹਮੇ ਪੈਦਾ ਕੀਤੇ ਜਾ ਰਹੇ ਹਨ, ਜਿਨ੍ਹਾਂ ਦੇ ਕਈ ਰੂਪ, ਰੰਗ ਤੇ ਵੇਸ ਹਨ।

*ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ ॥*
*ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥*
*ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ ॥*

ਅਕਾਲਪੁਰਖ ਦੀ ਕੁਦਰਤ ਵਿਚ ਬੇਅੰਤ ਧਰਤੀਆਂ ਹਨ, ਬੇਅੰਤ ਮੇਰੂ ਪਰਬਤ, ਬੇਅੰਤ ਧਰੂ ਭਗਤ ਤੇ ਉਹਨਾਂ ਦੇ ਉਪਦੇਸ਼ ਹਨ। ਬੇਅੰਤ ਇੰਦਰ ਦੇਵਤੇ, ਬੇਅੰਤ ਚੰਦਰਮਾਂ, ਬੇਅੰਤ ਸੂਰਜ ਤੇ ਬੇਅੰਤ ਭਵਣਚੱਕਰ ਹਨ। ਬੇਅੰਤ ਸਿੱਧ ਹਨ, ਬੇਅੰਤ ਬੁੱਧ ਅਵਤਾਰ ਹਨ, ਬੇਅੰਤ ਨਾਥ ਹਨ ਅਤੇ ਬੇਅੰਤ ਦੇਵੀਆਂ ਦੇ ਪਹਿਰਾਵੇ ਹਨ।

*ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ ॥*
*ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ ॥*
*ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ ॥੩੫॥*

ਅਕਾਲਪੁਰਖ ਦੀ ਰਚਨਾ ਵਿਚ ਬੇਅੰਤ ਦੇਵਤੇ ਤੇ ਦੈਂਤ ਹਨ, ਬੇਅੰਤ ਮੁਨੀ ਹਨ, ਬੇਅੰਤ ਪਰਕਾਰ ਦੇ ਰਤਨ ਤੇ ਰਤਨਾਂ ਦੇ ਸਮੁੰਦਰ ਹਨ। ਜੀਵ ਰਚਨਾ ਦੀਆਂ ਬੇਅੰਤ ਖਾਣੀਆਂ ਹਨ। ਬੇਅੰਤ ਬਾਣੀਆਂ ਹਨ, ਬੇਅੰਤ ਪਾਤਸ਼ਾਹ ਅਤੇ ਰਾਜੇ ਹਨ, ਬੇਅੰਤ ਪਰਕਾਰ ਦੇ ਧਿਆਨ ਹਨ, ਜੋ ਜੀਵ ਮਨ ਦੁਆਰਾ ਲਾਂਦੇ ਹਨ। ਬੇਅੰਤ ਸੇਵਕ ਹਨ। ਹੇ ਨਾਨਕ! ਕੋਈ ਅੰਤ ਨਹੀਂ ਪੈ ਸਕਦਾ।

[ ਛੱਤੀਵੀਂ ਪਉੜੀ ]

*ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥*
*ਤਿਥੈ ਨਾਦ ਬਿਨੋਦ ਕੋਡ ਅਨੰਦੁ ॥*

ਗਿਆਨ ਖੰਡ ਵਿਚ ਭਾਵ ਮਨੁੱਖ ਦੀ ਗਿਆਨ ਅਵਸਥਾ ਵਿਚ ਗਿਆਨ ਹੀ ਬਲਵਾਨ ਹੁੰਦਾ ਹੈ। ਇਸ ਅਵਸਥਾ ਵਿਚ ਮਾਨੋ ਸਭ ਰਾਗਾਂ, ਤਮਾਸ਼ਿਆਂ ਤੇ ਕੌਤਕਾਂ ਦਾ ਸੁਆਦ ਆ ਜਾਂਦਾ ਹੈ।

*ਸਰਮ ਖੰਡ ਕੀ ਬਾਣੀ ਰੂਪੁ ॥*
*ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥*

ਸਰਮ ਭਾਵ ਮਿਹਨਤ ਵਾਲੀ ਅਵਸਥਾ ਦੀ ਬਨਾਵਟ ਸੁੰਦਰਤਾ ਹੈ

ਭਾਵ ਇਸ ਵਿਚ ਆ ਕੇ ਮਨ ਦਿਨੋਂ-ਦਿਨ ਸੋਹਣਾ ਬਣਨਾ ਸ਼ੁਰੂ ਹੋ ਜਾਂਦਾ ਹੈ। ਇਸ ਅਵਸਥਾ ਵਿਚ ਨਵੀਂ ਘਾੜਤ ਦੇ ਕਾਰਨ ਮਨ ਬਹੁਤ ਸੋਹਣਾ ਘੜਿਆ ਜਾਂਦਾ ਹੈ।

*ਤਾ ਕੀਆ ਗਲਾ ਕਥੀਆ ਨਾ ਜਾਹਿ ॥*
*ਜੇ ਕੋ ਕਹੈ ਪਿਛੈ ਪਛੁਤਾਇ ॥*

ਉਸ ਅਵਸਥਾ ਦੀਆਂ ਗੱਲਾਂ ਬਿਆਨ ਨਹੀਂ ਕੀਤੀਆਂ ਜਾ ਸਕਦੀਆਂ। ਜੇ ਕੋਈ ਮਨੁੱਖ ਬਿਆਨ ਕਰਦਾ ਹੈ, ਤਾਂ ਪਿਛੋਂ ਪਛਤਾਉਂਦਾ ਹੈ ਕਿਉਂਕਿ ਉਹ ਬਿਆਨ ਕਰਨ ਤੋਂ ਅਸਮਰੱਥ ਰਹਿੰਦਾ ਹੈ।

*ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥*
*ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥੩੬॥*

ਉਸ ਮਿਹਨਤ ਵਾਲੀ ਅਵਸਥਾ ਵਿਚ ਮਨੁੱਖ ਦੀ ਸੁਰਤਿ ਤੇ ਮਤਿ ਘੜੀ ਜਾਂਦੀ ਹੈ ਭਾਵ ਸੁਰਤ ਤੇ ਮੱਤ ਉੱਚੀ ਹੋ ਜਾਂਦੀ ਹੈ ਅਤੇ ਮਨ ਵਿਚ ਜਾਗ੍ਰਤੀ ਪੈਦਾ ਹੋ ਜਾਂਦੀ ਹੈ। ਸਰਮ ਖੰਡ ਵਿਚ ਦੇਵਤਿਆਂ ਤੇ ਸਿੱਧਾਂ ਵਾਲੀ ਅਕਲ ਮਨੁੱਖ ਦੇ ਅੰਦਰ ਬਣ ਜਾਂਦੀ ਹੈ।

[ ਸੈਂਤੀਵੀਂ ਪਉੜੀ ]

*ਕਰਮ ਖੰਡ ਕੀ ਬਾਣੀ ਜੋਰੁ ॥*
*ਤਿਥੈ ਹੋਰੁ ਨ ਕੋਈ ਹੋਰੁ ॥*
*ਤਿਥੈ ਜੋਧ ਮਹਾਬਲ ਸੂਰ ॥*
*ਤਿਨ ਮਹਿ ਰਾਮੁ ਰਹਿਆ ਭਰਪੂਰ ॥*

ਬਖ਼ਸ਼ਿਸ਼ ਵਾਲੀ ਅਵਸਥਾ ਦੀ ਬਨਾਵਟ ਬਲ ਹੈ ਭਾਵ ਜਦੋਂ ਮਨੁੱਖ ਉਤੇ ਅਕਾਲਪੁਰਖ ਦੀ ਮਿਹਰ ਦੀ ਨਜ਼ਰ ਹੁੰਦੀ ਹੈ, ਤਾਂ ਉਸ ਦੇ ਅੰਦਰ ਅਜਿਹਾ ਬਲ ਪੈਦਾ ਹੁੰਦਾ ਹੈ, ਜਿਸ ਕਾਰਣ ਵਿਸ਼ੇ-ਵਿਕਾਰ ਆਪਣਾ ਪ੍ਰਭਾਵ ਨਹੀਂ ਪਾ ਸਕਦੇ ਕਿਉਂਕਿ ਉਸ ਅਵਸਥਾ ਵਿਚ ਮਨੁੱਖ ਦੇ ਅੰਦਰ ਅਕਾਲਪੁਰਖ

ਤੋਂ ਬਿਨਾਂ ਕੋਈ ਦੂਜਾ ਉੱਕਾ ਹੀ ਨਹੀਂ ਰਹਿੰਦਾ। ਇਸ ਅਵਸਥਾ ਵਿਚ ਜੋ ਮਨੁੱਖ ਹਨ, ਉਹ ਜੋਧੇ, ਮਹਾਂਬਲੀ ਅਤੇ ਸੂਰਮੇ ਹਨ। ਉਹਨਾਂ ਦੇ ਰੋਮ -ਰੋਮ ਵਿਚ ਅਕਾਲਪੁਰਖ ਵੱਸ ਰਿਹਾ ਹੈ।

*ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥*
*ਤਾ ਕੇ ਰੂਪ ਨ ਕਥਨੇ ਜਾਹਿ ॥*
*ਨ ਓਹਿ ਮਰਹਿ ਨ ਠਾਗੇ ਜਾਹਿ ॥*
*ਜਿਨ ਕੈ ਰਾਮੁ ਵਸੈ ਮਨਿ ਮਾਹਿ ॥*

ਉਸ ਬਖ਼ਸ਼ਿਸ਼ ਅਵਸਥਾ ਵਿੱਚ ਅੱਪੜੇ ਹੋਏ ਮਨੁੱਖ ਦਾ ਮਨ ਨਿਰਮਲ ਅਕਾਲਪੁਰਖ ਦੀ ਵਡਿਆਈ ਵਿਚ ਪ੍ਰੋਤਾ ਰਹਿੰਦਾ ਹੈ। ਉਹਨਾਂ ਦੇ ਸੋਹਣੇ ਰੂਪ ਵਰਨਣ ਨਹੀਂ ਕੀਤੇ ਜਾ ਸਕਦੇ। ਇਸ ਅਵਸਥਾ ਵਿਚ, ਜਿਨ੍ਹਾਂ ਦੇ ਮਨ ਵਿਚ ਅਕਾਲਪੁਰਖ ਵੱਸਦਾ ਹੈ, ਉਹ ਆਤਮਕ ਮੌਤ ਨਹੀਂ ਮਰਦੇ ਅਤੇ ਮਾਇਆ ਉਹਨਾਂ ਨੂੰ ਠੱਗ ਨਹੀਂ ਸਕਦੀ।

*ਤਿਥੈ ਭਗਤ ਵਸਹਿ ਕੇ ਲੋਅ ॥*
*ਕਰਹਿ ਅਨੰਦੁ ਸਚਾ ਮਨਿ ਸੋਇ ॥*

ਉਸ ਅਵਸਥਾ ਵਿਚ ਕਈ ਭਵਨਾਂ ਦੇ ਭਗਤ ਜਨ ਵੱਸਦੇ ਹਨ, ਜੋ ਸਦਾ ਖਿੜੇ ਰਹਿੰਦੇ ਹਨ ਕਿਉਂਕਿ ਉਹ ਸੱਚਾ ਅਕਾਲਪੁਰਖ ਉਹਨਾਂ ਦੇ ਮਨ ਵਿਚ ਮੌਜੂਦ ਹੈ।

*ਸਚ ਖੰਡਿ ਵਸੈ ਨਿਰੰਕਾਰੁ ॥*
*ਕਰਿ ਕਰਿ ਵੇਖੈ ਨਦਰਿ ਨਿਹਾਲ ॥*

ਸੱਚ ਖੰਡ, ਅਕਾਲ ਪੁਰਖ ਨਾਲ ਇੱਕ ਰੂਪ ਹੋਣ ਵਾਲੀ ਅਵਸਥਾ ਵਿਚ ਮਨੁੱਖ ਦੇ ਅੰਦਰ ਉਹ ਅਕਾਲਪੁਰਖ ਆਪ ਹੀ ਵੱਸਦਾ ਹੈ, ਜੋ ਸ੍ਰਿਸ਼ਟੀ ਨੂੰ ਰਚ-ਰਚ ਕੇ ਮਿਹਰ ਦੀ ਨਜ਼ਰ ਨਾਲ ਉਸ ਦੀ ਸੰਭਾਲ ਕਰਦਾ ਹੈ।

*ਤਿਥੈ ਖੰਡ ਮੰਡਲ ਵਰਭੰਡ ॥*
*ਜੇ ਕੋ ਕਥੈ ਤ ਅੰਤ ਨ ਅੰਤ ॥*

*ਤਿਥੈ ਲੋਅ ਲੋਅ ਆਕਾਰ ॥*
*ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥*
*ਵੇਖੈ ਵਿਗਸੈ ਕਰਿ ਵੀਚਾਰੁ ॥*
*ਨਾਨਕ ਕਥਨਾ ਕਰੜਾ ਸਾਰੁ ॥੩੭॥*

ਅਕਾਲਪੁਰਖ ਨਾਲ ਇਕ ਰੂਪ ਹੋਣ ਵਾਲੀ ਅਵਸਥਾ ਵਿਚ ਮਨੁੱਖ ਨੂੰ ਬੇਅੰਤ ਖੰਡ, ਬੇਅੰਤ ਮੰਡਲ ਤੇ ਬੇਅੰਤ ਬ੍ਰਹਿਮੰਡ ਦਿਸਦੇ ਹਨ। ਇਤਨੇ ਬੇਅੰਤ ਕਿ ਜੇ ਕੋਈ ਮਨੁੱਖ ਉਹਨਾਂ ਦਾ ਕਥਨ ਕਰਨ ਲੱਗੇ, ਤਾਂ ਉਹਨਾਂ ਦੇ ਅੰਤ ਨਹੀਂ ਪੈ ਸਕਦੇ ।

ਇਸ ਅਵਸਥਾ ਵਿੱਚ ਬੇਅੰਤ ਭਵਨ ਅਤੇ ਆਕਾਰ ਦਿਸਦੇ ਹਨ, ਜਿਨ੍ਹਾਂ ਸਭਨਾਂ ਵਿਚ ਉਸੇ ਤਰ੍ਹਾਂ ਕਾਰ ਚਲ ਰਹੀ ਹੈ, ਜਿਵੇਂ ਅਕਾਲ ਪੁਰਖ ਦਾ ਹੁਕਮ ਹੁੰਦਾ ਹੈ ਭਾਵ ਇਸ ਅਵਸਥਾ ਵਿਚ ਅੱਪੜ ਕੇ ਮਨੁੱਖ ਨੂੰ ਹਰ ਥਾਂ ਅਕਾਲ ਪੁਰਖ ਦੀ ਰਜ਼ਾ ਵਰਤਦੀ ਦਿੱਸਦੀ ਹੈ।

ਉਸਨੂੰ ਪਰਤੱਖ ਦਿੱਸਦਾ ਹੈ ਕਿ ਅਕਾਲਪੁਰਖ ਵੀਚਾਰ ਕਰ ਕੇ ਸਭ ਜੀਵਾਂ ਦੀ ਸੰਭਾਲ ਕਰਦਾ ਹੈ ਅਤੇ ਖ਼ੁਸ਼ ਹੁੰਦਾ ਹੈ।

ਹੇ ਨਾਨਕ ! ਇਸ ਅਵਸਥਾ ਦਾ ਕਥਨ ਕਰਨਾ ਬੜਾ ਹੀ ਔਖਾ ਹੈ, ਭਾਵ ਇਹ ਅਵਸਥਾ ਬਿਆਨ ਨਹੀਂ ਹੋ ਸਕਦੀ , ਅਨੁਭਵ ਹੀ ਕੀਤੀ ਜਾ ਸਕਦੀ ਹੈ ।

[ ਅਠੱਤੀਵੀਂ ਪਉੜੀ ]

*ਜਤੁ ਪਾਹਾਰਾ ਧੀਰਜੁ ਸੁਨਿਆਰੁ ॥*
*ਅਹਰਣਿ ਮਤਿ ਵੇਦੁ ਹਥੀਆਰੁ ॥*

ਜੇ ਜਤ ਰੂਪ ਦੁਕਾਨ ਹੋਵੇ, ਧੀਰਜ ਸੁਨਿਆਰਾ ਬਣੇ, ਮਨੁੱਖ ਦੀ ਆਪਣੀ ਮੱਤ ਅਹਿਰਣ ਹੋਵੇ, ਉਸ ਮੱਤ-ਅਹਿਰਣ ਉੱਤੇ ਗਿਆਨ ਦਾ ਹਥੌੜਾ ਵੱਜੇ।

*ਭਉ ਖਲਾ ਅਗਨਿ ਤਪ ਤਾਉ ॥*

*ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥*
*ਘੜੀਐ ਸਬਦੁ ਸਚੀ ਟਕਸਾਲ ॥*

ਜੇ ਅਕਾਲਪੁਰਖ ਦਾ ਡਰ ਧੌਂਕਣੀ ਹੋਵੇ, ਘਾਲ-ਕਮਾਈ ਅੱਗ ਹੋਵੇ, ਪ੍ਰੇਮ ਕੁਠਾਲੀ ਹੋਵੇ, ਤਾਂ ਹੇ ਭਾਈ, ਉਸ ਕੁਠਾਲੀ ਵਿਚ ਅਕਾਲਪੁਰਖ ਦਾ ਅੰਮ੍ਰਿਤ ਨਾਮ ਗਲਾਵੋ ਕਿਉਂਕਿ ਇਹੋ ਜਿਹੀ ਹੀ ਸੱਚੀ ਟਕਸਾਲ ਵਿਚ ਗੁਰੂ ਦਾ ਸ਼ਬਦ ਘੜਿਆ ਜਾ ਸਕਦਾ ਹੈ।

*ਜਿਨ ਕਉ ਨਦਰਿ ਕਰਮੁ ਤਿਨ ਕਾਰ ॥*
*ਨਾਨਕ ਨਦਰੀ ਨਦਰਿ ਨਿਹਾਲ ॥੩੮॥*

ਇਹ ਕਾਰ ਉਹਨਾਂ ਮਨੁੱਖਾਂ ਦੀ ਹੈ, ਜਿਨ੍ਹਾਂ ਉੱਤੇ ਮਿਹਰ ਦੀ ਨਜ਼ਰ ਹੁੰਦੀ ਹੈ, ਬਖ਼ਸ਼ਿਸ਼ ਹੁੰਦੀ ਹੈ। ਹੇ ਨਾਨਕ ! ਉਹ ਮਨੁੱਖ ਅਕਾਲਪੁਰਖ ਦੀ ਕਿਰਪਾ ਦ੍ਰਿਸ਼ਟੀ ਨਾਲ ਨਿਹਾਲ ਹੋ ਜਾਂਦੇ ਹਨ।ਪਰ ਇਹ ਉੱਚੀ ਆਤਮਕ ਅਵਸਥਾ ਤਦੋਂ ਹੀ ਬਣ ਸਕਦੀ ਹੈ, ਜੇ ਆਚਰਨ ਪਵਿੱਤਰ ਹੋਵੇ, ਦੂਜਿਆਂ ਦੀ ਵਧੀਕੀ ਸਹਾਰਨ ਦਾ ਹੌਂਸਲਾ ਹੋਵੇ, ਉੱਚੀ ਤੇ ਵਿਸ਼ਾਲ ਸਮਝ ਹੋਵੇ, ਪ੍ਰਭੂ ਦਾ ਡਰ ਹਿਰਦੇ ਵਿੱਚ ਟਿਕਿਆ ਰਹੇ, ਸੇਵਾ ਦੀ ਘਾਲ ਘਾਲੀ ਜਾਏ, ਖ਼ਾਲਕ ਅਤੇ ਖ਼ਲਕਤ ਦਾ ਪਿਆਰ ਦਿਲ ਵਿਚ ਹੋਵੇ ।

ਇਹ ਜਤ, ਧੀਰਜ, ਮਤ, ਗਿਆਨ, ਭਉ, ਘਾਲ ਅਤੇ ਪ੍ਰੇਮ ਦੇ 7 ਗੁਣ ਇਹ ਇਕ ਸੱਚੀ ਟਕਸਾਲ ਹੈ, ਜਿਸ ਵਿੱਚ ਗੁਰ-ਸ਼ਬਦ ਦੀ ਮੋਹਰ ਘੜੀ ਜਾਂਦੀ ਹੈ। ਭਾਵ ਜਿਸ ਉੱਚੀ ਆਤਮਕ ਅਵਸਥਾ ਵਿੱਚ ਕੋਈ ਸ਼ਬਦ ਸਤਿਗੁਰੂ ਨੇ ਉਚਾਰਿਆ ਹੈ, ਉਪਰ ਦਸੇ ਜੀਵਨ ਵਾਲੇ ਸਿੱਖ ਨੂੰ ਵੀ ਉਹ ਸ਼ਬਦ ਉਸੇ ਆਤਮਕ ਅਵਸਥਾ ਵਿਚ ਲੈ ਅੱਪੜਦਾ ਹੈ।

॥ ਸਲੋਕੁ ॥

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥*
*ਦਿਵਸੁ ਰਾਤਿ ਦੁਇ ਦਾਈ ਦਾਇਆ*
*ਖੇਲੈ ਸਗਲ ਜਗਤੁ ॥*

ਪਵਣ ਭਾਵ ਪ੍ਰਾਣ ਸਰੀਰਾਂ ਲਈ ਇਉਂ ਹਨ, ਜਿਵੇਂ ਗੁਰੂ ਜੀਵਾਂ ਦੀ ਆਤਮਾ ਲਈ ਹੈ, ਪਾਣੀ ਸਭ ਜੀਵਾਂ ਦਾ ਪਿਉ ਹੈ ਅਤੇ ਧਰਤੀ ਸਭ ਦੀ ਵੱਡੀ ਮਾਂ ਹੈ। ਦਿਨ ਤੇ ਰਾਤ ਦੋਵੇਂ ਖਿਡਾਵਾ ਤੇ ਖਿਡਾਵੀ ਹਨ, ਸਾਰਾ ਸੰਸਾਰ ਖੇਡ ਰਿਹਾ ਹੈ ਭਾਵ ਸੰਸਾਰ ਦੇ ਸਾਰੇ ਜੀਵ ਰਾਤ ਨੂੰ ਸੌਣ ਵਿੱਚ ਅਤੇ ਦਿਨੇ ਕਾਰ-ਵਿਹਾਰ ਵਿਚ ਪਰਚੇ ਹੋਏ ਹਨ।

*ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥*
*ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥*

ਧਰਮਰਾਜ ਅਕਾਲਪੁਰਖ ਦੀ ਹਜ਼ੂਰੀ ਵਿਚ ਜੀਵਾਂ ਦੇ ਕੀਤੇ ਹੋਏ ਚੰਗੇ ਤੇ ਮੰਦੇ ਕੰਮ ਵਿਚਾਰਦਾ ਹੈ। ਆਪੋ-ਆਪਣੇ ਇਹਨਾਂ ਕੀਤੇ ਹੋਏ ਕਰਮਾਂ ਦੇ ਅਨੁਸਾਰ ਕਈ ਜੀਵ ਅਕਾਲਪੁਰਖ ਦੇ ਨੇੜੇ ਹੋ ਜਾਂਦੇ ਹਨ ਅਤੇ ਕਈ ਅਕਾਲਪੁਰਖ ਤੋਂ ਦੂਰ ਹੋ ਜਾਂਦੇ ਹਨ।

*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥*
*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥*

ਹੇ ਨਾਨਕ! ਜਿਨ੍ਹਾਂ ਮਨੁੱਖਾਂ ਨੇ ਅਕਾਲਪੁਰਖ ਦਾ ਨਾਮ ਸਿਮਰਿਆ ਹੈ, ਉਹ ਆਪਣੀ ਮਿਹਨਤ ਸਫ਼ਲੀ ਕਰ ਗਏ ਹਨ, ਅਕਾਲਪੁਰਖ ਦੇ ਦਰ 'ਤੇ ਉਹ ਉੱਜਲ ਮੁੱਖ ਵਾਲੇ ਹਨ ਅਤੇ ਹੋਰ ਵੀ ਕਈ ਜੀਵ ਉਹਨਾਂ ਦੀ ਸੰਗਤ ਵਿਚ ਰਹਿ ਕੇ ''ਕੂੜਿ ਦੀ ਪਾਲਿ'' ਢਾਹ ਕੇ ਮਾਇਆ ਦੇ ਬੰਧਨਾਂ ਤੋਂ ਆਜ਼ਾਦ ਹੋ ਗਏ ਹਨ।੧।

ਇਹ ਜਗਤ ਇਕ ਰੰਗ-ਭੂਮੀ ਹੈ, ਜਿਸ ਵਿਚ ਜੀਵ-ਖਿਡਾਰੀ ਆਪੋ ਆਪਣੀ ਖੇਡ, ਖੇਡ ਰਹੇ ਹਨ। ਹਰੇਕ ਜੀਵ ਦੀ ਖੇਡ ਦੀ ਪੜਤਾਲ ਬੜੇ ਗਹੁ ਨਾਲ ਹੋ ਰਹੀ ਹੈ। ਜੋ ਨਿਰੀ ਮਾਇਆ ਦੀ ਖੇਡ ਹੀ ਖੇਡ ਗਏ, ਉਹ ਪ੍ਰਭੂ ਤੋਂ ਵਿੱਥ ਪਾਈ ਗਏ, ਪਰ ਜਿਨ੍ਹਾਂ ਨੇ ਸਿਮਰਨ ਦੀ ਖੇਡ ਖੇਡੀ, ਉਹ ਆਪਣੀ ਮਿਹਨਤ ਸਫ਼ਲੀ ਕਰ ਗਏ ਤੇ ਹੋਰ ਕਈ ਜੀਵਾਂ ਨੂੰ ਇਸ ਸਮੁੱਚੇ ਰਾਹ 'ਤੇ ਪਾਉਂਦੇ ਹੋਏ ਆਪ ਵੀ ਪ੍ਰਭੂ ਦੀ ਹਜ਼ੂਰੀ 'ਚ ਸੁਰਖ਼ਰੂ ਹੋਏ।

# 3

## 'ਜਪੁ' ਜੀ - ਸੁਆਲ-ਜੁਆਬ

1. **'ਜਪੁ' ਦਾ ਕੀ ਭਾਵ ਹੈ?**
'ਜਪੁ' ਦਾ ਅਰਥ ਹੈ ਸਿਮਰਨ। ਪ੍ਰਭੂ ਦਾ ਸਿਮਰਨ ਹੀ ਜੀਵ ਦੀ ਪ੍ਰਭੂ ਨਾਲੋਂ ਵਿੱਥ ਨੂੰ ਮਿਟਾ ਸਕਦਾ ਹੈ। ਬਾਣੀ 'ਜਪੁ' ਵਿਚ ਇਸ ਸਿਮਰਨ ਦੀ ਹੀ ਵਿਆਖਿਆ ਕੀਤੀ ਗਈ ਹੈ ਅਤੇ ਇਸ ਲਈ ਇਸ ਦਾ ਨਾਮ ਜਪੁ ਹੀ ਰੱਖਿਆ ਗਿਆ ਹੈ।

2. **ਬਾਣੀ 'ਜਪੁ' ਵਿੱਚ ਕਿੰਨੇ ਸ਼ਲੋਕ ਤੇ ਕਿੰਨੀਆਂ ਪਉੜੀਆਂ ਹਨ?**
ਬਾਣੀ 'ਜਪੁ' ਵਿਚ ਦੋ ਸ਼ਲੋਕ ਅਤੇ 38 ਪਉੜੀਆਂ ਹਨ।
ਪਹਿਲਾ ਸ਼ਲੋਕ, 'ਆਦਿ ਸਚੁ ਜੁਗਾਦਿ ਸਚੁ .......' ਬਾਣੀ ਦੇ ਅਰੰਭ ਵਿੱਚ ਹੈ ਅਤੇ ਦੂਜਾ ਸਲੋਕ, 'ਪਵਣੁ ਗੁਰੂ ਪਾਣੀ ਪਿਤਾ......' ਬਾਣੀ ਦੇ ਅਖ਼ੀਰ ਵਿੱਚ ਹੈ।

3. **ਗੁਰੂ ਗ੍ਰੰਥ ਸਾਹਿਬ ਵਿੱਚ ਬਾਣੀ 'ਜਪੁ' ਕਿਥੇ ਦਰਜ ਹੈ?**
ਬਾਣੀ 'ਜਪੁ', ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰੰਭ ਵਿੱਚ ਅੰਗ (ਪੰਨਾ) 1 ਤੋਂ 8 ਨੰਬਰ ਤੱਕ ਦਰਜ ਹੈ।

4. **ਬਾਣੀ 'ਜਪੁ' ਵਿਚ ਰਹਾਉ ਦਾ ਹੁਕਮ ਕੀ ਹੈ?**
ਇਸ ਬਾਣੀ ਵਿਚ ਰਹਾਉ ਨਹੀਂ ਹੈ। ਰਹਾਉ ਦਾ ਅਰਥ ਹੈ ਠਹਿਰਾਉ। ਭਾਵ ਇਸ ਤੁਕ ਵਿਚ ਕੇਂਦਰੀ ਭਾਵ ਹੈ।
ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਇਹ ਸਾਰੀ ਬਾਣੀ ਹੀ ਗੁਰੂ

ਗ੍ਰੰਥ ਸਾਹਿਬ ਦਾ ਰਹਾਉ ਹੈ। ਇਸ ਵਿਚ ਸਮੁੱਚੀ ਗੁਰਬਾਣੀ ਦੀ ਵਿਚਾਰਧਾਰਾ ਬੀਜ ਰੂਪ ਵਿੱਚ ਮੌਜੂਦ ਹੈ।

5. **ਬਾਣੀ 'ਜਪੁ' ਕਿਸ ਰਾਗ ਵਿੱਚ ਹੈ?**
ਇਹ ਬਾਣੀ ਕਿਸੇ ਰਾਗ ਵਿੱਚ ਨਹੀਂ ਹੈ।

6. **ਮੂਲ ਮੰਤਰ ਕਿਥੋਂ ਤਕ ਹੈ?**
ਮੂਲਮੰਤਰ ੧ਓ ਤੋਂ ਗੁਰਪ੍ਰਸਾਦਿ ਤੱਕ ਹੈ। ਉਪਰੰਤ ਬਾਣੀ ਦਾ ਸਿਰਲੇਖ 'ਜਪੁ' ਹੈ।

7. **'ਜਪੁ' ਬਾਣੀ ਦਾ ਪਹਿਲਾ ਸਲੋਕ ਕਿਹੜਾ ਹੈ? ਇਸ ਦਾ ਕੀ ਭਾਵ ਹੈ?**
ਪਹਿਲਾ ਸਲੋਕ ਹੈ -
**ਆਦਿ ਸਚੁ ਜੁਗਾਦਿ ਸਚੁ।।**
**ਹੈ ਭਿ ਸਚੁ ਨਾਨਕ ਹੋਸੀ ਭਿ ਸਚੁ।।**
ਇਸ ਦਾ ਭਾਵ ਹੈ ਕਿ ਅਕਾਲ ਪੁਰਖ ਆਰੰਭ ਤੋਂ ਹੀ ਹੈ ਸੀ, ਜੁਗਾਂ ਦੇ ਮੁੱਢ ਤੋਂ ਹੀ ਸੱਚਾ ਹੈ, ਹੁਣ ਭੀ ਤੇ ਅੱਗੋਂ ਵੀ ਉਹ ਸਦਾ ਸਚ ਹੀ ਰਹੇਗਾ।

8. **ਪਹਿਲੀ ਪਉੜੀ ਕਿਥੋਂ ਆਰੰਭ ਹੁੰਦੀ ਹੈ?**
ਸੋਚੈ ਸੋਚਿ ਨ ਹੋਵਈ....

9. **ਪਹਿਲੀ ਪਉੜੀ ਵਿਚ ਗੁਰੂ ਸਾਹਿਬ ਨੇ ਕਿਹੜੀਆਂ ਚਾਰ ਗੱਲਾਂ ਦਾ ਖੰਡਨ ਕੀਤਾ ਹੈ?**
ਹੇਠ ਲਿਖੀਆਂ ਚਾਰ ਗੱਲਾਂ ਦਾ ਖੰਡਨ ਕੀਤਾ ਹੈ:
(ੳ) ਸਰੀਰ ਨੂੰ ਇਸ਼ਨਾਨ ਕਰਾਣ ਨਾਲ ਮਨ ਸੁੱਚਾ ਨਹੀਂ ਹੋ ਸਕਦਾ।
(ਅ) ਚੁਪ ਰਹਿਣ ਨਾਲ ਮਨ ਦੀ ਸ਼ਾਂਤੀ ਨਹੀਂ ਹੋ ਸਕਦੀ।

(ੲ) ਬਹੁਤ ਸਾਰਾ ਪਦਾਰਥ ਇਕੱਠਾ ਕਰਨ ਨਾਲ ਵੀ ਤ੍ਰਿਸ਼ਨਾ ਦੂਰ ਨਹੀਂ ਹੋ ਸਕਦੀ।

(ਸ) ਲੱਖਾਂ ਚਤੁਰਾਈਆਂ ਹੋਣ ਤਾਂ ਇਕ ਵੀ ਚਤੁਰਾਈ ਸਾਥ ਨਹੀਂ ਦਿੰਦੀ।

**10. ਪਹਿਲੀ ਪਉੜੀ ਵਿਚ ਗੁਰੂ ਸਾਹਿਬ ਕੀ ਸਵਾਲ ਕਰਦੇ ਹਨ ਤੇ ਕੀ ਜਵਾਬ ਦਿੰਦੇ ਹਨ?**

ਸਵਾਲ ਹੈ ਕਿ ਅਸੀਂ ਸਚਿਆਰੇ ਕਿਵੇਂ ਬਣ ਸਕਦੇ ਹਾਂ ਅਤੇ ਸਾਡੇ ਅੰਦਰੋਂ ਕੂੜ ਦਾ ਪਰਦਾ ਕਿਵੇਂ ਟੁੱਟ ਸਕਦਾ ਹੈ।

ਜਵਾਬ ਹੈ ਕਿ ਅਕਾਲਪੁਰਖ ਦੇ ਹੁਕਮ ਵਿਚ ਰਹਿਣ ਨਾਲ ਹੀ ਅਸੀਂ ਸਚਿਆਰੇ ਬਣ ਸਕਦੇ ਹਾਂ ਅਤੇ ਕੂੜ ਦਾ ਪਰਦਾ ਟੁੱਟ ਸਕਦਾ ਹੈ।

**11. ਮਨੁੱਖ ਦੀ ਰੱਬ ਨਾਲ ਪੈ ਰਹੀ ਹੈ, ਵਿੱਥ ਕਿਵੇਂ ਹਟ ਸਕਦੀ ਹੈ?**

ਹੁਕਮ ਮੰਨਣ ਨਾਲ।

**12. ਇਹ ਵਿੱਥ ਕਿਵੇਂ-ਕਿਵੇਂ ਨਹੀਂ ਹਟ ਸਕਦੀ?**

ਦਾਨ, ਤੀਰਥ, ਪ੍ਰਾਣਾਯਾਮ ਜਾਂ ਸਿਆਣਪਾਂ ਰਾਹੀਂ ਇਹ ਵਿਥ ਨਹੀਂ ਹਟ ਸਕਦੀ ।

**13. ਦੂਜੀ ਪਉੜੀ ਅਨੁਸਾਰ ਸਾਡੀ ਹਉਮੈਂ ਕਿਵੇਂ ਦੂਰ ਹੋ ਸਕਦੀ ਹੈ?**

ਅਕਾਲਪੁਰਖ ਦੇ ਹੁਕਮ ਨੂੰ ਸਮਝਣ ਨਾਲ ਹਉਮੈਂ ਦੂਰ ਹੋ ਸਕਦੀ ਹੈ। (ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ।।)

**14. ਦੂਜੀ ਪਉੜੀ ਅਨੁਸਾਰ ਅਕਾਲ ਪੁਰਖ ਦੇ ਹੁਕਮ ਵਿੱਚ ਕੀ ਕੀ ਹੋ ਰਿਹਾ ਹੈ?**

ਹੁਕਮ ਵਿਚ ;

(ੳ) ਜੀਵਾਂ ਦੇ ਸਰੀਰ ਬਣ ਰਹੇ ਹਨ। (ਹੋਵਨਿ ਆਕਾਰ)

(ਅ) ਜੀਵਾਂ ਦਾ ਜਨਮ ਹੋ ਰਿਹਾ ਹੈ। (ਹੋਵਨਿ ਜੀਅ)

(ੲ) ਜੀਵਾਂ ਨੂੰ ਸ਼ੋਭਾ ਮਿਲ ਰਹੀ ਹੈ। (ਮਿਲੈ ਵਡਿਆਈ)

(ਸ) ਕੋਈ ਮਨੁੱਖ ਚੰਗਾ ਬਣ ਰਿਹਾ ਤੇ ਕੋਈ ਭੈੜਾ। (ਉਤਮੁ ਨੀਚੁ)

(ਹ) ਜੀਵ ਦੁੱਖ ਤੇ ਸੁੱਖ ਭੋਗ ਰਹੇ ਹਨ। (ਦੁਖ ਸੁਖ ਪਾਈਅਹਿ)

(ਕ) ਕਈਆਂ ਉਤੇ ਬਖਸ਼ਿਸ਼ ਹੋ ਰਹੀ ਹੈ। (ਬਖਸੀਸ)

(ਖ) ਕਈ ਹਮੇਸ਼ਾਂ ਲਈ ਜਨਮ ਮਰਨ ਦੇ ਗੇੜ ਵਿਚ ਫਸ ਰਹੇ ਹਨ। (ਸਦਾ ਭਵਾਈਅਹਿ)

(ਗ) ਸਭ ਕੁਝ ਹੁਕਮ ਦੇ ਅੰਦਰ ਹੈ ਅਤੇ ਹੁਕਮ ਤੋਂ ਬਾਹਰ ਕੁਝ ਵੀ ਨਹੀਂ।

15. ਹੁਕਮ ਮੰਨਣ ਦਾ ਕੀ ਤਰੀਕਾ ਹੈ?

ਸਿਫ਼ਤ ਸਲਾਹ ਕਰਨੀ।

16. ਮਨੁੱਖ ਕਿਵੇਂ-ਕਿਵੇਂ ਵਾਹਿਗੁਰੂ ਦੀ ਸਿਫ਼ਤ ਸਲਾਹ ਕਰ ਰਹੇ ਹਨ?

ਹੇਠ ਲਿਖੇ ਅਨੁਸਾਰ ਜੀਵ ਸਿਫ਼ਤ ਸਲਾਹ ਕਰ ਰਹੇ ਹਨ ;

(ੳ) ਕੋਈ ਪ੍ਰਮਾਤਮਾ ਦੀ ਵੱਡੀ ਤਾਕਤ ਨੂੰ ਗਾਉਂਦਾ ਹੈ।

(ਅ) ਕੋਈ ਉਸ ਦੀਆਂ ਦਾਤਾਂ ਨੂੰ ਨਿਸ਼ਾਨ ਸਮਝ ਕੇ ਗਾਉਂਦਾ ਹੈ।

(ੲ) ਕੋਈ ਰੱਬ ਦੇ ਸੋਹਣੇ ਗੁਣ ਤੇ ਵਡਿਆਈਆਂ ਵਰਨਣ ਕਰਦਾ ਹੈ।

(ਸ) ਕੋਈ ਵਿੱਦਿਆ ਦੇ ਬਲ ਨਾਲ ਆਤਮਕ ਫ਼ਿਲਾਸਫ਼ੀ ਦੇ

ਔਖੇ ਵਿਸ਼ਿਆਂ 'ਤੇ ਵਿਚਾਰ ਕਰਦਾ ਹੈ।

(ਹ) ਕੋਈ ਕਹਿੰਦਾ ਹੈ ਕਿ ਅਕਾਲ ਪੁਰਖ ਸਰੀਰ ਬਣਾ ਕੇ ਸਵਾਹ ਕਰ ਦਿੰਦਾ ਹੈ।

(ਕ) ਕੋਈ ਕਹਿੰਦਾ ਹੈ ਕਿ ਹਰੀ ਇਕ ਸਰੀਰ ਵਿਚੋਂ ਜ਼ਿੰਦ ਕੱਢ ਕੇ ਦੂਜੇ ਵਿੱਚ ਪਾ ਦਿੰਦਾ ਹੈ।

(ਖ) ਕੋਈ ਕਹਿੰਦਾ ਹੈ ਅਕਾਲ ਪੁਰਖ ਦੂਰ ਦਿਸਦਾ ਹੈ।

(ਗ) ਕੋਈ ਕਹਿੰਦਾ ਹੈ ਓਹ ਸਭ ਥਾਂਈਂ ਹਾਜ਼ਰ ਹੈ।

**17. ਅਕਾਲ ਪੁਰਖ ਦੀ ਭਾਖਿਆ (ਬੋਲੀ) ਕੀ ਹੈ?**

ਅਕਾਲ ਪੁਰਖ ਦੀ ਭਾਖਿਆ ਪ੍ਰੇਮ ਹੈ।

**18. ਅਕਾਲ ਪੁਰਖ ਦਾ ਦਰਬਾਰ ਕਿਵੇਂ ਦਿਸ ਸਕਦਾ ਹੈ ਅਤੇ ਕਿਹੜੇ ਬੋਲਾਂ ਨੂੰ ਸੁਣ ਕੇ ਉਹ ਸਾਨੂੰ ਪਿਆਰ ਕਰ ਸਕਦਾ ਹੈ?**

ਅੰਮ੍ਰਿਤ ਵੇਲੇ ਵਾਹਿਗੁਰੂ ਦਾ ਨਾਮ ਜਪਣ ਤੇ ਗੁਣਾਂ ਦੀ ਵਿਚਾਰ ਕਰਨ ਨਾਲ ਹੀ ਵਾਹਿਗੁਰੂ ਦੇ ਦਰ ਦੀ ਪ੍ਰਾਪਤੀ ਹੁੰਦੀ ਹੈ।

**19. ਕੀ ਵਾਹਿਗੁਰੂ ਨੂੰ ਪੈਦਾ ਕੀਤਾ ਜਾਂ ਬਣਾਇਆ ਜਾ ਸਕਦਾ ਹੈ?**

ਵਾਹਿਗੁਰੂ ਕਿਸੇ ਦਾ ਬਣਾਇਆ ਜਾਂ ਪੈਦਾ ਕੀਤਾ ਹੋਇਆ ਨਹੀਂ ਹੈ, ਉਹ ਆਪਣੇ ਆਪ ਤੋਂ ਹੀ ਪ੍ਰਕਾਸ਼ਮਾਨ ਹੈ।

**20. ਵਾਹਿਗੁਰੂ ਦੇ ਦਰ ਤੇ ਵਡਿਆਈ ਕਿਵੇਂ ਪ੍ਰਾਪਤ ਕੀਤੀ ਜਾ ਸਕਦੀ ਹੈ?**

ਜਿਸ ਨੇ ਅਕਾਲ ਪੁਰਖ ਨੂੰ ਸਿਮਰਿਆ ਹੈ, ਉਸ ਨੇ ਵਡਿਆਈ ਪਾ ਲਈ ਹੈ। (ਜਿਨਿ ਸੇਵਿਆ ਤਿਨਿ ਪਾਇਆ ਮਾਨੁ।।)

**21. ਅਸੀਂ ਆਪਣਾ ਦੁੱਖ ਕਿਵੇਂ ਦੂਰ ਕਰ ਸਕਦੇ ਹਾਂ ਅਤੇ**

ਕਿਵੇਂ ਸੁੱਖ ਨੂੰ ਹਿਰਦੇ ਵਿੱਚ ਵਸਾ ਸਕਦੇ ਹਾਂ?

(ੳ) ਅਕਾਲ ਪੁਰਖ ਦੇ ਗੁਣ ਗਾਉਣ ਨਾਲ। (ਗਾਵੀਐ)

(ਅ) ਅਕਾਲ ਪੁਰਖ ਦੇ ਗੁਣ ਸੁਨਣ ਨਾਲ। (ਸੁਣੀਐ)

(ੲ) ਮਨ ਵਿਚ ਉਸ ਦਾ ਪ੍ਰੇਮ ਟਿਕਾਉਣ ਨਾਲ। (ਮਨਿ ਰਖੀਐ ਭਾਉ)

ਇੰਞ ਅਸੀਂ ਆਪਣਾ ਦੁੱਖ ਦੂਰ ਕਰ ਲੈਂਦੇ ਹਾਂ ਤੇ ਹਿਰਦੇ ਵਿਚ ਸੁੱਖ ਵਸਾ ਲੈਂਦੇ ਹਾਂ।

(ਦੁਖੁ ਪਰਹਰਿ ਸੁਖੁ ਘਰਿ ਲੈ ਜਾਇ।।)

22. ਸਾਡੇ ਲਈ ਸ਼ਿਵ, ਗੋਰਖ, ਬ੍ਰਹਮਾ ਅਤੇ ਪਾਰਵਤੀ ਕੌਣ ਹੈ?
ਗੁਰੂ ਹੀ ਸਾਡੇ ਲਈ ਸ਼ਿਵ ਹੈ, ਗੁਰੂ ਹੀ ਗੋਰਖ, ਬ੍ਰਹਮਾ ਅਤੇ ਪਾਰਵਤੀ ਹੈ।

23. ਪੰਜਵੀਂ ਅਤੇ ਛੇਵੀਂ ਪਉੜੀ ਵਿੱਚ ਅਸੀਂ ਗੁਰੂ ਕੋਲੋਂ ਕਿਹੜੀ ਸਮਝ ਮੰਗਦੇ ਹਾਂ?
ਅਸੀਂ ਬੇਨਤੀ ਕਰਦੇ ਹਾਂ ਕਿ ਹੇ ਗੁਰੂ ਜੀ ! ਸਭਨਾਂ ਜੀਆਂ ਨੂੰ ਦਾਤਾਂ ਦੇਣ ਵਾਲੇ ਰੱਬ ਨੂੰ ਕਿਤੇ ਮੈਂ ਭੁਲਾ ਨਾ ਦਿਆਂ।
(ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ।।)

24. ਸਾਡੇ ਅੰਦਰ ਪ੍ਰਮਾਤਮਾ ਦੇ ਗੁਣ ਕਿਵੇਂ ਪੈਦਾ ਹੋ ਸਕਦੇ ਹਨ?
ਸਾਡੀ ਬੁੱਧ ਦੇ ਅੰਦਰ ਗੁਣਾਂ ਦੇ ਰਤਨ, ਜਵਾਹਰ ਤੇ ਮੋਤੀ ਉਪਜ ਪੈਂਦੇ ਹਨ, ਜੇਕਰ ਉਸ ਵਾਹਿਗੁਰੂ ਦੀ ਇਕ ਸਿੱਖਿਆ ਨੂੰ ਸੁਣ ਲਈਏ।
(ਮਤਿ ਵਿਚਿ ਰਤਨ ਜਵਾਹਰ ਮਾਣਿਕ
ਜੇ ਇਕ ਗੁਰ ਕੀ ਸਿਖ ਸੁਣੀ।।)

25. ਜੇ ਮੇਰੀ ਉਮਰ ਬਹੁਤ ਜ਼ਿਆਦਾ ਹੋ ਜਾਵੇ, ਬਹੁਤ ਸਾਰੇ ਲੋਕ ਮੇਰੇ ਪਿਛੇ ਲੱਗ ਪੈਣ ਅਤੇ ਜੇ ਮੈਂ ਸਾਰੇ ਸੰਸਾਰ ਵਿਚ ਚੰਗੀ ਸ਼ੋਭਾ ਪ੍ਰਾਪਤ ਕਰ ਲਵਾਂ ਤਾਂ ਕੀ ਇਹ ਪੱਕਾ ਹੈ ਕਿ ਅਕਾਲ ਪੁਰਖ ਦੇ ਦਰਬਾਰ ਵਿੱਚ ਮੈਨੂੰ ਮਾਣ ਸਤਿਕਾਰ ਮਿਲੇਗਾ ?

ਜੀ ਨਹੀਂ।

ਉਪਰੋਕਤ ਸਾਰਾ ਕੁਝ ਹੁੰਦਿਆਂ ਜੇਕਰ ਸਾਡੇ ਤੇ ਅਕਾਲ ਪੁਰਖ਼ ਦੀ ਮਿਹਰ ਦੀ ਨਜ਼ਰ ਨਹੀਂ ਪਈ ਤਾਂ ਅਸੀਂ ਉਸ ਬੰਦੇ ਵਰਗੇ ਹੋਵਾਂਗੇ, ਜਿਸਦੀ ਕੋਈ ਖ਼ਬਰ ਵੀ ਨਹੀਂ ਪੁੱਛਦਾ। ਅਸੀਂ ਅਕਾਲ ਪੁਰਖ ਦੇ ਸਾਹਮਣੇ ਇਕ ਮਾਮੂਲੀ ਜਿਹਾ ਕੀੜਾ ਹੋਵਾਂਗੇ ਅਤੇ ਸਾਡੇ ਉਤੇ ਨਾਮ ਨੂੰ ਭੁੱਲਣ ਦਾ ਦੋਸ਼ ਲੱਗੇਗਾ। ਇਸ ਲਈ ਸਾਰਾ ਕੁਝ ਕਰਦਿਆਂ ਨਾਮ ਜਪਣਾ ਜ਼ਰੂਰੀ ਹੈ।

26. ਜੇ ਅਸੀਂ ਸਿਰਫ ਬੜੇ ਚੰਗੇ ਕੰਮ ਕਰਦੇ ਰਹੀਏ ਤਾਂ ਅਕਾਲਪੁਰਖ ਦੇ ਦਰਬਾਰ ਵਿਚ ਸਸ਼ੋਭਿਤ ਹੋਵਾਂਗੇ? ਜੇ ਨਹੀਂ ਤਾਂ ਹੋਰ ਕਿਸ ਚੀਜ਼ ਦੀ ਪ੍ਰਾਪਤੀ ਜ਼ਰੂਰੀ ਹੈ?

ਅਕਾਲ ਪੁਰਖ ਦੇ ਦਰਬਾਰ ਵਿਚ ਸਸ਼ੋਭਿਤ ਹੋਣ ਲਈ ਚੰਗੇ ਕਰਮਾਂ ਦੇ ਨਾਲ ਨਾਲ ਨਦਰ ਦੀ ਪਰਾਪਤੀ ਜ਼ਰੂਰੀ ਹੈ। ਪ੍ਰਭੂ ਦੀ ਰਹਿਮਤ ਹੋਣੀ ਅਤੀ ਜ਼ਰੂਰੀ ਹੈ।

27. ਭਗਤਾਂ ਦੇ ਮਨ ਵਿਚ ਸਦਾ ਅਨੰਦ ਕਿਵੇਂ ਬਣਿਆ ਰਹਿੰਦਾ ਹੈ?

ਨਾਮ ਸੁਣਨ ਅਤੇ ਨਾਮ ਵਿਚ ਸੁਰਤ ਜੋੜਨ ਸਦਕਾ ਭਗਤਾਂ ਦੇ ਮਨ ਵਿਚ ਸਦਾ ਖਿੜਾਉ ਬਣਿਆ ਰਹਿੰਦਾ ਹੈ ਕਿਉਂਕਿ ਸਿਫ਼ਤ-ਸਲਾਹ ਸੁਣਨ ਕਰਕੇ ਉਹਨਾਂ ਦੇ ਦੁੱਖਾਂ ਤੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ।

28. 'ਮੰਨੇ' ਅਤੇ 'ਮੰਨੈ' ਵਿਚ ਕੀ ਫ਼ਰਕ ਹੈ?
ਮੰਨੇ ਦੀਆਂ ਚਾਰ ਪਉੜੀਆਂ ਵਿਚੋਂ ਪਹਿਲੀ ਪਉੜੀ ਵਿਚ 'ਮੰਨੇ' ਸ਼ਬਦ ਆਇਆ ਹੈ ਅਤੇ ਬਾਕੀ ਦੀਆਂ 3 ਪਉੜੀਆਂ ਵਿੱਚ 'ਮੰਨੈ' ਆਇਆ ਹੈ।
'ਮੰਨੇ' ਦਾ ਅਰਥ ਹੈ ਜਿਸ ਨੇ ਮੰਨ ਲਿਆ ਹੈ ਅਤੇ
'ਮੰਨੈ' ਦਾ ਅਰਥ ਹੈ ਜੇ ਮੰਨ ਲਈਏ।

29. 'ਮੰਨਿ ਜਾਣੈ ਮਨਿ ਕੋਇ' ਦਾ ਕੀ ਅਰਥ ਹੈ?
'ਮੰਨਿ' ਦਾ ਅਰਥ ਹੈ ਮੰਨ ਕੇ ਵੇਖੇ ਅਤੇ 'ਮਨਿ' ਦਾ ਅਰਥ ਹੈ ਮਨ ਵਿੱਚ। ਭਾਵ ਜੇ ਕੋਈ ਮਨ ਕਰਕੇ ਮੰਨ ਲਵੇ, ਜ਼ਬਰਦਸਤੀ ਨਹੀਂ, ਬਲਕਿ ਦਿਲ ਕਰਕੇ ਮੰਨੇ ।

30. 'ਪੰਚ' ਦਾ ਕੀ ਅਰਥ ਹੈ?
'ਪੰਚ' ਉਹ ਮਨੁੱਖ ਹਨ ਜਿੰਨ੍ਹਾਂ ਨੇ ਨਾਮ ਸੁਣਿਆ ਹੈ ਅਤੇ ਮੰਨਿਆ ਹੈ। ਭਾਵ ਜਿੰਨ੍ਹਾਂ ਦੀ ਸੁਰਤ ਨਾਮ ਵਿਚ ਜੁੜੀ ਹੈ ਅਤੇ ਜਿੰਨ੍ਹਾਂ ਦੇ ਅੰਦਰ ਪਰਤੀਤ ਆ ਗਈ ਹੈ। ਪੰਚ ਦਾ ਭਾਵ ਪੰਜ (5) ਨਹੀਂ ਹੈ।

31. ਧਰਤੀ ਦੇ ਟਿਕਾਅ ਬਾਰੇ ਲੋਕਾਂ ਵਿੱਚ ਕੀ ਭਰਮ ਸੀ ਤੇ ਗੁਰੂ ਸਾਹਿਬ ਨੇ ਕੀ ਦਲੀਲ ਦਿੱਤੀ ਤੇ ਕੀ ਬਦਲ ਦਿੱਤਾ?
ਲੋਕਾਂ ਵਿਚ ਭਰਮ ਸੀ ਕਿ ਧਰਤੀ ਨੂੰ ਇਕ ਬਲਦ ਨੇ ਆਪਣੇ ਸਿੰਗਾਂ ਤੇ ਚੁੱਕਿਆ ਹੋਇਆ ਹੈ। ਗੁਰੂ ਸਾਹਿਬ ਨੇ ਸੁਆਲ ਕੀਤਾ ਕਿ ਫਿਰ ਬਲਦ ਕਿੱਥੇ ਖੜ੍ਹਾ ਹੈ ? ਉਹਨਾਂ ਸਪਸ਼ਟ ਕੀਤਾ ਕਿ ਧਰਮ ਰੂਪੀ ਬਲਦ ਨੇ ਹੀ ਸੰਸਾਰ ਨੂੰ ਥੰਮਿਆ ਹੋਇਆ ਹੈ।

32. ਧਰਤੀ ਨੂੰ ਕਿਹੜੇ ਧੌਲ ਭਾਵ ਬਲਦ ਨੇ ਚੁੱਕਿਆ ਹੋਇਆ ਹੈ?
ਧਰਤੀ ਨੂੰ ਧਰਮ ਰੂਪੀ ਬਲਦ ਨੇ ਕਾਇਮ ਰੱਖਿਆ ਹੋਇਆ ਹੈ

ਭਾਵ ਧਰਮ ਰੂਪੀ ਬੱਝਵਾਂ ਨਿਯਮ ਹੀ ਇਸ ਸ੍ਰਿਸ਼ਟੀ ਨੂੰ ਚਲਾ ਰਿਹਾ ਹੈ।

**33. ਧਰਮ ਕਿਸ ਦਾ ਪੁੱਤਰ ਹੈ ਅਤੇ ਧਰਮ ਦਾ ਪੁੱਤਰ ਕੌਣ ਹੈ?**

ਧਰਮ ਦਇਆ ਦਾ ਪੁੱਤਰ ਹੈ ਅਤੇ ਇਸ ਧਰਮ ਨੇ ਸੰਤੋਖ ਨੂੰ ਜਨਮ ਦਿੱਤਾ ਹੈ। ਭਾਵ ਦਇਆ ਤੋਂ ਧਰਮ ਪੈਦਾ ਹੁੰਦਾ ਹੈ ਤੇ ਧਰਮ ਤੋਂ ਹੀ ਸੰਤੋਖ ਦਾ ਜਨਮ ਹੁੰਦਾ ਹੈ।

**34. ਜਪੁਜੀ ਸਾਹਿਬ ਵਿਚ ਕਿਸ ਫੁਰਮਾਨ ਦਾ ਅਰਥ ਹੈ ਕਿ ਵਾਹਿਗੁਰੂ ਜੋ ਤੈਨੂੰ ਚੰਗਾ ਲਗਦਾ ਹੈ ਉਹੀ ਕੰਮ ਭਲਾ ਹੈ?**

ਜੋ ਤੁਧੁ ਭਾਵੈ ਸਾਈ ਭਲੀ ਕਾਰ।।

**35. ਅਸੰਖ ਦੀਆਂ ਪਉੜੀਆਂ ਅਨੁਸਾਰ ਅਕਾਲ ਪੁਰਖ ਦੀ ਰਚਨਾ ਵਿੱਚ ਜੀਵ ਕਿਸ-ਕਿਸ ਤਰ੍ਹਾਂ ਦੇ ਕੰਮ ਕਰ ਰਹੇ ਹਨ?**

ਅਕਾਲ ਪੁਰਖ ਦੀ ਰਚਨਾ ਵਿਚ ਅਣਗਿਣਤ ਜੀਵ ਹੇਠ ਲਿਖੇ ਅਨੁਸਾਰ ਕੰਮ ਕਰ ਰਹੇ ਹਨ ;

- ਜਪੁ ਕਰ ਰਹੇ ਹਨ। (ਜਪੁ)
- ਹੋਰਨਾਂ ਜੀਵਾਂ ਨਾਲ ਪਿਆਰ ਕਰ ਰਹੇ ਹਨ। (ਭਾਉ)
- ਪੂਜਾ ਕਰ ਰਹੇ ਹਨ। (ਪੂਜਾ)
- ਤਪ ਸਾਧ ਰਹੇ ਹਨ। (ਤਪ ਤਾਉ)
- ਧਾਰਮਿਕ ਪੁਸਤਕਾਂ ਦੇ ਪਾਠ ਕਰ ਰਹੇ ਹਨ। (ਗ੍ਰੰਥ ਮੁਖਿ ਵੇਦ ਪਾਠ)
- ਯੋਗ ਸਾਧ ਰਹੇ ਹਨ। (ਜੋਗ)
- ਭਗਤ ਹਨ।
- ਦਾਨੀ ਹਨ।

- ਸੂਰਮੇ ਹਨ।
- ਮੋਨੀ ਹਨ।
- ਮਹਾਂਮੂਰਖ ਹਨ। (ਮੂਰਖ ਅੰਧ ਘੋਰ)
- ਚੋਰ ਹਨ।
- ਪਰਾਇਆ ਮਾਲ ਖਾਣ ਵਾਲੇ ਹਨ। (ਹਰਾਮਖੋਰ)
- ਦੂਜਿਆਂ ਉਤੇ ਹੁਕਮ ਤੇ ਵਧੀਕੀਆਂ ਕਰਨ ਵਾਲੇ ਹਨ। (ਗਲਵਢ)
- ਹਤਿਆਰੇ ਹਨ।
- ਪਾਪੀ ਹਨ।
- ਝੂਠ ਦੇ ਸੁਭਾਅ ਵਾਲੇ ਹਨ। (ਕੂੜਿਆਰ)
- ਖੋਟੀ ਬੁੱਧੀ ਵਾਲੇ ਹਨ। (ਮਲੇਛ)
- ਅਖਾਜ ਖਾਣ ਵਾਲੇ ਹਨ।
- ਨਿੰਦਕ ਹਨ।

**36.** **ਜਪੁਜੀ ਸਾਹਿਬ ਵਿਚ ਉਹ ਕਿਹੜਾ ਫੁਰਮਾਨ ਹੈ, ਜਿਸ ਦਾ ਭਾਵ ਹੈ ਕਿ ਅਕਾਲ ਪੁਰਖ ਹਰ ਥਾਂ ਹਾਜ਼ਰ ਹੈ ਅਤੇ ਕੋਈ ਜਗ੍ਹਾ ਐਸੀ ਨਹੀਂ ਜਿਥੇ ਅਕਾਲ ਪੁਰਖ ਨਹੀਂ ਹੈ?**

ਜੇਤਾ ਕੀਤਾ ਤੇਤਾ ਨਾਉ।। ਵਿਣੁ ਨਾਵੈ ਨਾਹੀ ਕੋ ਥਾਉ।।

**37.** **ਹੱਥ ਪੈਰ ਕਿਸ ਨਾਲ ਗੰਦੇ ਹੁੰਦੇ ਹਨ ਅਤੇ ਕਿਵੇਂ ਧੋਤੇ ਜਾਂਦੇ ਹਨ?**

ਹੱਥ, ਪੈਰ ਜਾਂ ਸਰੀਰ ਮਿੱਟੀ ਆਦਿ ਨਾਲ ਗੰਦੇ ਹੁੰਦੇ ਹਨ ਅਤੇ ਪਾਣੀ ਨਾਲ ਧੋਤਿਆਂ ਮੈਲ ਉਤਰ ਜਾਂਦੀ ਹੈ।

**38.** **ਸਾਡੀ ਬੁੱਧੀ ਕਿਸ ਨਾਲ ਗੰਦੀ ਹੁੰਦੀ ਹੈ ਅਤੇ ਕਿਵੇਂ-ਧੋਤੀ ਜਾ ਸਕਦੀ ਹੈ?**

ਸਾਡੀ ਬੁੱਧ ਪਾਪਾਂ ਨਾਲ ਗੰਦੀ ਹੁੰਦੀ ਹੈ ਅਤੇ ਅਕਾਲ ਪੁਰਖ ਦਾ ਨਾਮ ਜਪਣ ਨਾਲ ਇਸ ਨੂੰ ਧੋਤਾ ਜਾ ਸਕਦਾ ਹੈ।

**39. ਜਿਹੋ ਜਿਹਾ ਅਸੀਂ ਬੀਜਦੇ ਹਾਂ ਉਹੋ ਜਿਹਾ ਫਲ ਖਾਂਦੇ ਹਾਂ? ਇਸ ਸੰਬੰਧੀ ਜਪੁਜੀ ਸਾਹਿਬ ਵਿੱਚ ਕੀ ਕਿਹਾ ਗਿਆ ਹੈ?**

ਆਪੇ ਬੀਜਿ ਆਪੇ ਹੀ ਖਾਹੁ।।

**40. 'ਸੁਅਸਤਿ' ਤੋਂ ਕੀ ਭਾਵ ਹੈ?**

'ਸੁਅਸਤਿ' ਤੋਂ ਭਾਵ ਹੈ ਤੇਰੀ ਜੈ ਹੋਵੇ, ਤੂੰ ਸਦਾ ਅਟੱਲ ਰਹੇਂ ਭਾਵ ਮੈਂ ਤੇਰਾ ਹੀ ਆਸਰਾ ਲੈਂਦਾ ਹਾਂ।

**41. 'ਆਥਿ' ਦਾ ਕੀ ਭਾਵ ਹੈ?**

ਮਾਇਆ।

**42. ਅਕਾਲ ਪੁਰਖ ਸਦਾ ਸਥਿਰ ਹੈ, ਸੋਹਣਾ ਹੈ ਅਤੇ ਉਸ ਦੇ ਮਨ ਵਿਚ ਸਦਾ ਖਿੜਾਉ ਹੈ। ਇਸ ਸੰਬੰਧੀ ਕੀ ਹੁਕਮ ਹੈ?**

ਸਤਿ ਸੁਹਾਣੁ ਸਦਾ ਮਨਿ ਚਾਉ।।

**43. 'ਵਖ਼ਤੁ ਨ ਪਾਇਓ ਕਾਦੀਆ' ਦਾ ਕੀ ਗ਼ਲਤ ਅਰਥ ਕੱਢਿਆ ਜਾਂਦਾ ਹੈ ਅਤੇ ਠੀਕ ਅਰਥ ਕੀ ਹੈ?**

ਪੰਜਾਬ ਦੇ ਗੁਰਦਾਸਪੁਰ ਜ਼ਿਲ੍ਹੇ ਵਿੱਚ ਕਾਦੀਆਂ ਨਾਮਕ ਸਥਾਨ ਤੇ ਕੁਝ ਲੋਕਾਂ ਵਲੋਂ ਇਹ ਪ੍ਰਚਾਰ ਕੀਤਾ ਜਾਂਦਾ ਰਿਹਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਸਿੱਖਾਂ ਨੂੰ ਹਦਾਇਤ ਕੀਤੀ ਹੋਈ ਹੈ ਕਿ ਨਗਰ ਕਾਦੀਆਂ ਵਿੱਚ ਪ੍ਰਗਟ ਹੋਣ ਵਾਲੇ ਪੈਗੰਬਰ ਨੂੰ ਤੁਸਾਂ ਵਖ਼ਤ (ਮੁਸੀਬਤ) ਨਾ ਪਾਣਾ। ਇਹ ਪ੍ਰਚਾਰ ਗਲਤ ਹੈ।

ਇਸ ਗੁਰੂ ਫੁਰਮਾਨ ਦੇ ਠੀਕ ਅਰਥ ਹਨ ਕਿ ਇਹ ਸੰਸਾਰ ਕਦੋਂ ਬਣਿਆ, ਇਸ ਸਮੇਂ ਦੀ ਕਾਜੀਆਂ ਨੂੰ ਖ਼ਬਰ ਨਹੀਂ

ਲੱਗ ਸਕੀ, ਨਹੀਂ ਤਾਂ ਉਹ ਵੀ ਆਇਤਾਂ ਇਕੱਠੀਆਂ ਕਰਕੇ ਇਸ ਸੰਬੰਧੀ ਲੇਖਾ ਲਿਖ ਦਿੰਦੇ।

44. **ਇਹ ਜਗਤ ਕਦੋਂ ਬਣਿਆ?**

ਇਹ ਤਾਂ ਜਿਸ ਸਿਰਜਨਹਾਰ ਨੇ ਇਸ ਜਗਤ ਨੂੰ ਪੈਦਾ ਕੀਤਾ ਹੈ ਉਹ ਆਪ ਹੀ ਜਾਣਦਾ ਹੈ। ਜਗਤ ਦੀ ਰਚਨਾ ਲੱਭਣੀ ਸਿੱਖ ਦਾ ਜੀਵਨ ਮਨੋਰਥ ਨਹੀਂ ਹੈ।

**(ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ।।)**

45. **ਨਦੀਆਂ ਅਤੇ ਨਾਲੇ ਸਮੁੰਦਰ ਵਿਚ ਪੈਣ ਤੋਂ ਬਾਅਦ ਫਿਰ ਵੱਖਰੇ ਨਹੀਂ ਪਛਾਣੇ ਜਾ ਸਕਦੇ। ਇਸ ਰਾਹੀਂ ਗੁਰੂ ਸਾਹਿਬ ਕੀ ਸਮਝਾ ਰਹੇ ਹਨ?**

ਸਿਫ਼ਤ ਸਲਾਹ ਕਰਨ ਵਾਲੇ ਮਨੁੱਖ ਉਸ ਅਕਾਲ ਪੁਰਖ ਵਿਚ ਹੀ ਲੀਨ ਹੋ ਜਾਂਦੇ ਹਨ ਅਤੇ ਅਕਾਲਪੁਰਖ ਐਡਾ ਵੱਡਾ ਹੈ ਕਿ ਇਸ ਨੂੰ ਵੱਖਰੇ ਤੌਰ ਤੇ ਪਛਾਣ ਨਹੀਂ ਸਕਦੇ।

46. **'ਅੰਤ ਕਾਰਣਿ ਕੇਤੇ ਬਿਲਲਾਹਿ।।' ਦਾ ਕੀ ਭਾਵ ਹੈ?**

ਕਈ ਮਨੁੱਖ ਅਕਾਲ ਪੁਰਖ ਦਾ ਹੱਦ ਬੰਨਾ ਲੱਭਣ ਲਈ ਵਿਲਕ ਰਹੇ ਹਨ। ਪਰ ਉਹ ਉਸ ਦੇ ਹੱਦ ਬੰਨੇ ਨੂੰ ਨਹੀਂ ਲੱਭ ਸਕੇ।

47. **'ਬਹੁਤਾ ਕਹੀਐ ਬਹੁਤਾ ਹੋਇ' ਦਾ ਕੀ ਭਾਵ ਹੈ?**

ਜਿਉਂ ਜਿਉਂ ਇਹ ਗੱਲ ਆਖੀ ਜਾਏ ਕਿ ਅਕਾਲ ਪੁਰਖ ਵੱਡਾ ਹੈ, ਤਿਉਂ ਤਿਉਂ ਉਹ ਹੋਰ ਵੱਡਾ, ਹੋਰ ਵੱਡਾ ਪ੍ਰਤੀਤ ਹੋਣ ਲੱਗ ਪੈਂਦਾ ਹੈ।

48. **'ਬਹੁਤਾ ਕਰਮੁ ਲਿਖਿਆ ਨ ਜਾਇ' ਦਾ ਕੀ ਭਾਵ ਹੈ?**

ਕਰਮ ਦਾ ਭਾਵ ਹੈ ਬਖਸ਼ਿਸ਼ । ਉਸ ਅਕਾਲ ਪੁਰਖ ਦੀ ਬਖਸ਼ਿਸ਼ ਐਡੀ ਵੱਡੀ ਹੈ ਕਿ ਲਿਖਣ ਵਿੱਚ ਨਹੀਂ ਲਿਆਂਦੀ ਜਾ ਸਕਦੀ।

49. ਦੁੱਖ ਨੂੰ ਵੀ ਅਕਾਲ ਪੁਰਖ ਦੀ ਦਾਤ ਮੰਨਣ ਸੰਬੰਧੀ ਕੀ ਹੁਕਮ ਹੈ?

ਕੇਤਿਆ ਦੂਖ ਭੂਖ ਸਦ ਮਾਰ।। ਏਹਿ ਭਿ ਦਾਤਿ ਤੇਰੀ ਦਾਤਾਰ।।

50. ਮਾਇਆ ਦੇ ਬੰਧਨਾਂ ਤੋਂ ਛੁਟਕਾਰਾ ਕਿਵੇਂ ਮਿਲ ਸਕਦਾ ਹੈ?

ਮਾਇਆ ਦੇ ਮੋਹ ਰੂਪ ਬੰਧਨ ਤੋਂ ਛੁਟਕਾਰਾ ਅਕਾਲ ਪੁਰਖ ਦੇ ਭਾਣੇ ਵਿੱਚ ਰਹਿੰਦਿਆਂ ਹੀ ਮਿਲ ਸਕਦਾ ਹੈ।

51. ਅਕਾਲ ਪੁਰਖ ਦੀ ਰਜ਼ਾ ਤੋਂ ਇਲਾਵਾ ਜੇ ਕੋਈ ਮਾਇਆ ਦੇ ਮੋਹ ਤੋਂ ਛੁਟਕਾਰੇ ਦਾ ਕੋਈ ਹੋਰ ਤਰੀਕਾ ਦੱਸੇ ਤਾਂ ਗੁਰਬਾਣੀ ਅਨੁਸਾਰ ਉਹ ਕੌਣ ਹੈ ਅਤੇ ਉਸ ਦਾ ਕੀ ਹਸ਼ਰ ਹੁੰਦਾ ਹੈ?

ਗੁਰਬਾਣੀ ਅਨੁਸਾਰ ਉਹ ਮਨੁੱਖ ਕੱਚਾ ਹੈ ਅਤੇ ਮੂਰਖ਼ ਹੈ। ਇਸ ਮੂਰਖਤਾ ਕਾਰਣ ਉਹ ਆਪਣੇ ਮੂੰਹ ਉਤੇ ਚੋਟਾਂ ਖਾਂਦਾ ਹੈ ਭਾਵ ਦੁਖੀ ਹੁੰਦਾ ਹੈ।

**ਜੇ ਕੋ ਖਾਇਕੁ ਆਖਣਿ ਪਾਇ॥**
**ਓਹੁ ਜਾਣੈ ਜੇਤੀਆ ਮੁਹਿ ਖਾਇ॥**

52. ਜਪੁਜੀ ਸਾਹਿਬ ਅਨੁਸਾਰ ਸਾਨੂੰ ਅਕਾਲ ਪੁਰਖ ਤੋਂ ਆਪਣੀਆਂ ਲੋੜਾਂ ਕਿਵੇਂ ਮੰਗਣੀਆਂ ਚਾਹੀਦੀਆਂ ਹਨ?

ਆਪੇ ਜਾਣੈ ਆਪੇ ਦੇਇ।।

ਭਾਵ ਅਕਾਲ ਪੁਰਖ ਆਪ ਹੀ ਜੀਵਾਂ ਦੀਆਂ ਲੋੜਾਂ ਜਾਣਦਾ ਹੈ ਅਤੇ ਆਪ ਹੀ ਦਾਤਾਂ ਦਿੰਦਾ ਹੈ।

53. ਜਿਸ ਮਨੁੱਖ ਨੂੰ ਅਕਾਲ ਪੁਰਖ ਆਪਣੀ ਸਿਫ਼ਤ ਸਲਾਹ ਬਖਸ਼ਦਾ ਹੈ, ਉਹ ਕੀ ਬਣ ਜਾਂਦਾ ਹੈ?

ਉਹ ਮਨੁੱਖ ਪਾਤਿਸ਼ਾਹਾਂ ਦਾ ਪਾਤਿਸ਼ਾਹ ਬਣ ਜਾਂਦਾ ਹੈ ਭਾਵ ਸਿਫ਼ਤ ਸਲਾਹ ਹੀ ਸਭ ਤੋਂ ਉੱਚੀ ਦਾਤ ਹੈ।

**54. ਜਪੁਜੀ ਸਾਹਿਬ ਦੀ 27ਵੀਂ ਪਉੜੀ 'ਸੋਦਰੁ ਕੇਹਾ.......' ਤੋਂ ਸਾਨੂੰ ਕੀ ਪ੍ਰੇਰਣਾ ਮਿਲਦੀ ਹੈ?**

ਇਸ ਪਉੜੀ ਤੋਂ ਪ੍ਰੇਰਨਾ ਮਿਲਦੀ ਹੈ ਕਿ ਜੇ ਇਹ ਸਾਰੀ ਸ੍ਰਿਸ਼ਟੀ ਹੀ ਅਕਾਲ ਪੁਰਖ਼ ਦੀ ਸਿਫਤ ਸਾਲਾਹ ਕਰ ਰਹੀ ਹੈ ਭਾਵ ਹੁਕਮ ਵਿਚ ਚਲ ਰਹੀ ਹੈ ਤਾਂ ਸਾਨੂੰ ਵੀ ਉਸ ਦੀਆਂ ਸਿਫ਼ਤਾਂ ਗਾਉਣੀਆਂ ਚਾਹੀਦੀਆਂ ਹਨ ਅਤੇ ਹੁਕਮ ਵਿੱਚ ਚਲਣਾ ਚਾਹੀਦਾ ਹੈ।

**55. ਸੋਈ ਸੋਈ ਸਦਾ ਸਚੁ ਸਾਹਿਬ ਸਾਚਾ ਸਾਚੀ ਨਾਈ।। ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ।। ਦਾ ਬਿਸਰਾਮ ਸਹਿਤ ਠੀਕ ਉਚਾਰਣ ਲਿਖੋ?**

ਸੋਈ ਸੋਈ, ਸਦਾ ਸਚੁ, ਸਾਹਿਬ ਸਾਚਾ, ਸਾਚੀ ਨਾਈ ।।
ਹੈ ਭੀ, ਹੋਸੀ, ਜਾਇ ਨ ਜਾਸੀ, ਰਚਨਾ ਜਿਨਿ ਰਚਾਈ ।।

**56. ਖਿੰਥਾ ਕਾਲ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ।। ਦਾ ਬਿਸਰਾਮ ਸਹਿਤ ਠੀਕ ਉਚਾਰਨ ਦੱਸੋ?**

ਖਿੰਥਾ ਕਾਲੁ, ਕੁਆਰੀ ਕਾਇਆ ਜੁਗਤਿ, ਡੰਡਾ ਪਰਤੀਤਿ ।।

**57. ਕੁਆਰੀ ਕਾਇਆ ਜੁਗਤਿ ਦਾ ਕੀ ਅਰਥ ਹੈ?**

ਸਰੀਰ ਨੂੰ ਵਿਕਾਰਾਂ ਤੋਂ ਬਚਾ ਕੇ ਰੱਖਣਾ। ਇਹ ਹੀ ਜੋਗ ਦੀ ਰਹਿਤ ਹੋਵੇ।

**58. 'ਆਈ ਪੰਥੀ' ਕੀ ਹੈ?**

ਜੋਗੀਆਂ ਦੇ 12 ਫ਼ਿਰਕੇ ਹਨ। ਇਨ੍ਹਾਂ ਵਿਚੋਂ ਸਭ ਤੋਂ ਉੱਚਾ ਆਈ ਪੰਥ ਦਸਿਆ ਜਾਂਦਾ ਹੈ।

**59. ਕਿਹੜਾ ਮਨੁੱਖ ਅਸਲ ਵਿਚ ਆਈ ਪੰਥ ਵਾਲਾ ਹੈ?**

ਜੋ ਸਾਰਿਆਂ ਨੂੰ ਆਪਣਾ ਸਾਥੀ ਤੇ ਜਮਾਤੀ ਸਮਝਦਾ ਹੈ ਉਹੋ ਮਨੁਖ ਹੀ ਅਸਲ ਵਿਚ ਆਈ ਪੰਥ ਵਾਲਾ ਹੈ, ਸ੍ਰੇਸ਼ਠ ਹੈ।

60. 'ਆਦੇਸੁ' ਤੋਂ ਕੀ ਭਾਵ ਹੈ?
ਆਦੇਸੁ ਦਾ ਅਰਥ ਹੈ ਪ੍ਰਣਾਮ।

61. ਕੀ ਸ੍ਰਿਸ਼ਟੀ ਬ੍ਰਹਮਾ, ਵਿਸ਼ਨੂੰ, ਮਹੇਸ਼ (Trinity of gods) ਰਾਹੀਂ ਚਲਾਈ ਜਾ ਰਹੀ ਹੈ ? ਤਿੰਨਾਂ ਕੋਲ ਕਿਹੜੇ ਵਿਭਾਗ ਹਨ।
ਜੀ ਨਹੀਂ । ਸ਼੍ਰਿਸ਼ਟੀ ਤਾਂ ਕੇਵਲ ਅਕਾਲਪੁਰਖ ਹੀ ਚਲਾ ਰਿਹਾ ਹੈ ਪਰ ਲੋਕ ਸਮਝਦੇ ਸਨ ਕਿ ਬ੍ਰਹਮਾ ਦੁਨੀਆਂ ਨੂੰ ਪੈਦਾ ਕਰਦਾ ਹੈ (ਸੰਸਾਰੀ), ਵਿਸ਼ਨੂੰ ਭੋਜਨ ਦਿੰਦਾ ਹੈ (ਭੰਡਾਰੀ) ਤੇ ਸ਼ਿਵ ਪ੍ਰਾਣ ਕਢ ਲੈਂਦਾ ਹੈ (ਲਾਇ ਦੀਬਾਣ)।

62. ਏਕਾ ਮਾਈ, ਜੁਗਤਿ ਵਿਆਈ....... ਅਨੁਸਾਰ ਕੀ ਗੁਰੂ ਸਾਹਿਬ ਇਸ ਗੱਲ ਨੂੰ ਮੰਨਦੇ ਹਨ ਕਿ ਸੰਸਾਰ ਦੀ ਕਾਰ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਚਲਾ ਰਹੇ ਹਨ?
ਜੀ ਨਹੀਂ। ਗੁਰੂ ਸਾਹਿਬ ਦਾ ਬਾਣੀ ਰਚਨਾ ਦਾ ਢੰਗ ਅਜਿਹਾ ਹੈ ਕਿ ਉਹ ਪਹਿਲਾਂ ਪ੍ਰਚਲਿਤ ਮਿੱਥ ਦਾ ਵਰਨਣ ਕਰਦੇ ਹਨ, ਉਪਰੰਤ ਉਸ ਦਾ ਜਵਾਬ ਦਿੰਦੇ ਹਨ। ਇਸ ਪਉੜੀ ਵਿਚ ਲੋਕਾਂ ਵਿਚ ਪ੍ਰਚਲਿਤ ਮਿੱਥ ਦਾ ਵਰਨਣ ਕੀਤਾ ਹੈ। ਪਰ ਨਾਲ ਹੀ ਅਸਲ ਗੱਲ ਦਰਜ ਹੈ ਕਿ ਜਿਵੇਂ ਉਸ ਅਕਾਲ ਪੁਰਖ ਨੂੰ ਭਾਉਂਦਾ ਹੈ ਅਤੇ ਜਿਵੇਂ ਉਸ ਦਾ ਹੁਕਮ ਹੁੰਦਾ ਹੈ ਤਿਵੇਂ ਹੀ ਉਹ ਆਪ ਸੰਸਾਰ ਦੀ ਕਾਰ ਚਲਾ ਰਿਹਾ ਹੈ। (ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ।।)

63. 'ਚੜੀਐ ਹੋਇ ਇਕੀਸ' ਤੋਂ ਕੀ ਭਾਵ ਹੈ?
ਇਕੀਸ ਦਾ ਭਾਵ ਹੈ ਇਕ ਰੂਪ ਹੋ ਕੇ, ਆਪਾ ਭਾਵ ਗਵਾ ਕੇ। ਅਕਾਲ ਪੁਰਖ਼ ਨੂੰ ਮਿਲਣ ਵਾਸਤੇ ਜੋ ਪਉੜੀਆਂ ਹਨ, ਉਨ੍ਹਾਂ ਤੇ ਆਪਾ ਭਾਵ ਗਵਾ ਕੇ ਹੀ ਚੜ੍ਹ ਸਕੀਦਾ ਹੈ।

**64. 'ਕੂੜੀ ਕੂੜੈ ਠੀਸ' ਦਾ ਕੀ ਭਾਵ ਹੈ?**

ਕੂੜੀ ਠੀਸ ਭਾਵ ਝੂਠੀ ਗੱਪ। ਕੂੜੈ ਭਾਵ ਝੂਠੇ ਮਨੁੱਖ ਦੀ। ਅਕਾਲ ਪੁਰਖ਼ ਦੀ ਮਿਹਰ ਨਾਲ ਹੀ ਉਸ ਨੂੰ ਮਿਲ ਸਕੀਦਾ ਹੈ, ਨਹੀਂ ਤਾਂ ਸਿਮਰਨ ਕਰਨ ਦਾ ਵਿਖਾਵਾ ਕਰਨਾ ਝੂਠੇ ਮਨੁੱਖਾਂ ਦੀ ਨਿਰੀ ਝੂਠੀ ਵਡਿਆਈ ਹੈ।

**65. ਜਪੁਜੀ ਸਾਹਿਬ ਵਿਚ ਕਿਹੜੇ ਪੰਜ ਖੰਡ ਦਾ ਜ਼ਿਕਰ ਹੈ। ਲੜੀਵਾਰ ਲਿਖੋ?**

- ਧਰਮ ਖੰਡ
- ਗਿਆਨ ਖੰਡ
- ਸਰਮ ਖੰਡ
- ਕਰਮ ਖੰਡ
- ਸੱਚ ਖੰਡ

**66. ਪੰਜ ਖੰਡਾਂ ਦਾ ਸੰਖੇਪ ਵੇਰਵਾ ਦਿਉ?**

1. ਧਰਮ ਖੰਡ - ਜੀਵ ਆਪਣੇ ਫਰਜ਼ ਨੂੰ ਪਛਾਣਦਾ ਹੈ।
2. ਗਿਆਨ ਖੰਡ - ਵਹਿਮ-ਭਰਮ ਉੱਡ ਜਾਂਦੇ ਹਨ ਅਤੇ ਗਿਆਨ ਰਾਹੀਂ ਸਮਝ ਬਣਦੀ ਹੈ।
3. ਸਰਮ ਖੰਡ - ਨਾਮ ਸਿਮਰਨ ਦੀ ਮਿਹਨਤ ਨਾਲ ਸੁਰਤਿ, ਮਤਿ, ਅਤੇ ਬੁੱਧ ਘੜੀ ਜਾਂਦੀ ਹੈ।
4. ਕਰਮ ਖੰਡ - ਮਾਲਕ ਦੀ ਮੇਹਰ ਹੁੰਦੀ ਹੈ ਅਤੇ ਸਦਾ ਖਿੜਾਉ ਬਣਿਆ ਰਹਿੰਦਾ ਹੈ।
5. ਸੱਚ ਖੰਡ - ਅਕਾਲ ਪੁਰਖ ਨਾਲ ਇਕ ਮਿੱਕ ਹੋ ਜਾਈਦਾ ਹੈ।

**67. 'ਸੀਤੋ ਸੀਤਾ' ਦਾ ਕੀ ਭਾਵ ਹੈ?**

ਸੀਤੋ ਸੀਤਾ ਦਾ ਭਾਵ ਹੈ ਪੂਰਨ ਤੌਰ ਤੇ ਸੀਤਾ-ਪਰੋਤਾ ਹੋਇਆ।

**68. ਸੱਚੀ ਟਕਸਾਲ ਵਿੱਚ ਕਿਹੜੀਆਂ ਸੱਤ ਚੀਜ਼ਾਂ ਹੁੰਦੀਆਂ ਹਨ?**

ਇਹ ਸੱਤ ਗੁਣ ਹਨ - ਜਤ, ਧੀਰਜ, ਮੱਤ, ਗਿਆਨ, ਭਉ, ਤਪਤਾਉ ਅਤੇ ਭਾਉ । ਭਾਵ -

| | |
|---|---|
| ਜਤ | - ਆਚਰਣ ਪਵਿੱਤਰ ਹੋਵੇ। |
| ਧੀਰਜ | - ਦੂਜਿਆਂ ਦੀ ਵਧੀਕੀ ਸਹਾਰਨ ਦਾ ਹੌਂਸਲਾ ਹੋਵੇ |
| ਮਤਿ ਤੇ ਗਿਆਨ | - ਉੱਚੀ ਤੇ ਵਿਸ਼ਾਲ ਸਮਝ ਹੋਵੇ। |
| ਭਉ | - ਪ੍ਰਭੂ ਦਾ ਡਰ ਹਿਰਦੇ ਵਿੱਚ ਟਿਕਿਆ ਰਹੇ। |
| ਤਪ ਤਾਉ | - ਸੇਵਾ ਦੀ ਘਾਲਿ ਘਾਲੀ ਜਾਏ। |
| ਭਾਉ | - ਖ਼ਾਲਕੁ ਦੀ ਖ਼ਲਕਤ ਦਾ ਪਿਆਰ ਦਿਲ ਵਿੱਚ ਹੋਵੇ। |

ਇਹਨਾਂ ਗੁਣਾਂ ਨੂੰ ਜਪੁਜੀ ਸਾਹਿਬ ਵਿਚ ਗੁਰੂ ਨਾਨਕ ਦੇਵ ਜੀ ਨੇ ਇਕ ਸੁਨਿਆਰੇ ਦੀ ਉਦਾਹਰਣ ਲੈ ਕੇ ਸਮਝਾਇਆ ਹੈ। (ਜੇ) ਜਤ-ਰੂਪ (ਪਵਿੱਤਰ ਆਚਰਣ) ਦੁਕਾਨ ਹੋਵੇ, ਧੀਰਜ ਸੁਨਿਆਰਾ ਬਣੇ, ਮਨੁੱਖ ਦੀ ਆਪਣੀ ਮਤ ਅਹਿਰਣ ਹੋਵੇ ਉਸ ਅਹਿਰਣ ਉੱਤੇ ਗਿਆਨ ਦਾ ਹਥੌੜਾ ਵੱਜੇ।

ਅਕਾਲ ਪੁਰਖ ਦਾ ਡਰ ਧੌਂਕਣੀ (ਹੋਵੇ), ਘਾਲ ਕਮਾਈ ਅੱਗ (ਹੋਵੇ) ਪ੍ਰੇਮ ਕੁਠਾਲੀ ਹੋਵੇ ਤਾਂ (ਹੇ ਭਾਈ) ਉਸ (ਕੁਠਾਲੀ) ਵਿਚ ਅਕਾਲ ਪੁਰਖ ਦਾ ਅੰਮ੍ਰਿਤ ਨਾਮ ਗਲਾਵੇ (ਢਾਲੋ)। ਅਜਿਹੀ ਸੱਚੀ ਟਕਸਾਲ ਵਿਚ ਗੁਰੂ ਦਾ ਸ਼ਬਦ ਘੜਿਆ ਜਾਂਦਾ ਹੈ । ਇਹ ਕਾਰ ਉਨ੍ਹਾਂ ਮਨੁੱਖਾਂ ਦੀ ਹੈ ਜਿਨ੍ਹਾਂ ਉੱਤੇ ਮਿਹਰ ਦੀ ਨਜ਼ਰ ਹੁੰਦੀ ਹੈ, ਜਿਨ੍ਹਾਂ ਉਤੇ ਬਖ਼ਸ਼ਿਸ਼ ਹੁੰਦੀ ਹੈ। ਉਹ ਮਨੁੱਖ ਅਕਾਲ ਪੁਰਖ ਦੀ ਕਿਰਪਾ-ਦ੍ਰਿਸ਼ਟੀ ਨਾਲ ਨਿਹਾਲ ਹੋ ਜਾਂਦੇ ਹਨ।

**69. 'ਪਵਣੁ ਗੁਰੂ' ਦਾ ਕੀ ਭਾਵ ਹੈ?**

ਜਿਵੇਂ ਸਰੀਰ ਲਈ ਪ੍ਰਾਣ ਭਾਵ ਸੁਆਸ, ਹਵਾ, ਜ਼ਰੂਰੀ ਹੈ ਤਿਵੇਂ ਹੀ ਗੁਰੂ ਵੀ ਜੀਵਾਂ ਦੀ ਆਤਮਾ ਲਈ ਜ਼ਰੂਰੀ ਹੈ।

**70. ਜਗਤ ਦੀ ਖੇਡ ਕਿਹੋ ਜਿਹੀ ਹੈ?**

ਸੰਸਾਰ ਦੇ ਸਾਰੇ ਜੀਵ ਰਾਤ ਨੂੰ ਸੌਂਣ ਅਤੇ ਦਿਨੇ ਕਾਰ ਵਿਹਾਰ ਵਿਚ ਪਰਚੇ ਹੋਏ ਹਨ। ਇੰਝ ਦਿਨ ਤੇ ਰਾਤ ਦੋਵੇਂ ਖਿਡਾਵਾ ਤੇ ਖਿਡਾਵੀ ਹਨ ਅਤੇ ਇਹ ਸਾਰਾ ਸੰਸਾਰ ਖੇਡ ਰਿਹਾ ਹੈ।

**71. 'ਮਸਕਤਿ ਘਾਲਿ' ਦਾ ਕੀ ਅਰਥ ਹੈ?**

ਮਸਕਤਿ ਦਾ ਅਰਥ ਹੈ 'ਮਿਹਨਤ' ਅਤੇ ਘਾਲਿ ਦਾ ਮਤਲਬ ਹੈ 'ਸਫ਼ਲੀ ਕਰਕੇ'। ਭਾਵ ਜਿੰਨ੍ਹਾਂ ਮਨੁੱਖਾਂ ਨੇ ਅਕਾਲ ਪੁਰਖ ਦਾ ਨਾਮ ਸਿਮਰਿਆ ਹੈ, ਉਹ ਆਪਣੀ ਮਿਹਨਤ ਸਫ਼ਲੀ ਕਰ ਗਏ ਹਨ।

**72. 'ਕੇਤੀ ਛੁਟੀ ਨਾਲਿ' ਦਾ ਕੀ ਭਾਵ ਹੈ?**

ਸਿਮਰਨ ਕਰਨ ਵਾਲਿਆਂ ਦੀ ਸੰਗਤ ਵਿੱਚ ਹੋਰ ਵੀ ਕਈ ਜੀਵ ਮਾਇਆ ਦੇ ਬੰਧਨਾਂ ਤੋਂ ਆਜ਼ਾਦ ਹੋ ਜਾਂਦੇ ਹਨ।

**73. 'ਜਪੁ' ਦਾ ਸਰਵੋਤਮ ਟੀਕਾ ਕਿਹੜਾ ਹੈ?**

ਬਾਣੀ 'ਜਪੁ' ਦੇ ਅਨੇਕ ਵਿਦਵਾਨਾਂ ਨੇ ਟੀਕੇ ਕੀਤੇ ਹਨ। ਵਿਆਕਰਣ ਅਨੁਸਾਰ ਪ੍ਰੋ: ਸਾਹਿਬ ਸਿੰਘ ਜੀ ਨੇ ਟੀਕਾ ਕੀਤਾ ਹੈ। ਵੈਸੇ ਮੁਢਲੇ ਗੁਰਮਤਿ ਗਿਆਨ ਤੋਂ ਬਾਅਦ ਅਸਲ ਅਰਥ ਜੀਵ ਦੇ ਅੰਤਰ ਆਤਮੇ ਚੋਂ ਹੀ ਪਰਗਟ ਹੁੰਦੇ ਹਨ। ਇਹੀ ਸਰਵੋਤਮ ਟੀਕਾ ਹੋਵੇਗਾ।

# 4

*'ਜਪੁ' ਜੀ ਵਿਚੋਂ ਬਾਣੀ ਰਚਨਾ ਢੰਗ*

## ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ

ਸੰਨ 1980 ਦੇ ਸ਼ੁਰੂ ਦੀ ਗੱਲ ਹੈ। ਦਿੱਲੀ ਵਿਖੇ ਇਕ ਭਰਵੇਂ ਗੁਰਮਤਿ ਸਮਾਗਮ ਸਮੇਂ ਇਕ ਰਾਗੀ ਸਿੰਘ ਕੀਰਤਨ ਕਰਦਿਆਂ ਇਉਂ ਵਖਿਆਨ ਕਰਨ ਲੱਗੇ :

ਸਾਧ ਸੰਗਤ ਜੀ, ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ ਕਿ ਇਸ ਸੰਸਾਰ ਨੂੰ ਬ੍ਰਹਮਾ, ਵਿਸ਼ਨੂੰ, ਮਹੇਸ਼ ਚਲਾ ਰਹੇ ਹਨ। ਅਸੀਂ ਰੋਜ਼ ਜਪੁਜੀ ਸਾਹਿਬ ਵਿਚ ਪੜ੍ਹਦੇ ਹਾਂ

*ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥*
*ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥*

ਭਾਵ ਇਕ ਮਾਈ ਸੀ ਜੋ ਜੁਗਤਿ ਨਾਲ ਪ੍ਰਸੂਤ ਹੋਈ ਅਤੇ ਉਹਦੇ ਤਿੰਨ ਬੱਚੇ ਹੋਏ। ਉਨ੍ਹਾਂ ਵਿਚ 'ਇਕ ਸੰਸਾਰੀ' ਹੈ ਭਾਵ ਜੋ ਸੰਸਾਰ ਨੂੰ ਜਨਮ ਦੇ ਰਿਹਾ ਹੈ, ਉਤਪਤੀ ਕਰਦਾ ਹੈ। ਇਹ ਬ੍ਰਹਮਾ ਜੀ ਹਨ।

'ਇਕ ਭੰਡਾਰੀ' ਹੈ। ਭੰਡਾਰਾ ਭਾਵ ਭੋਜਨ ਦਿੰਦਾ ਹੈ। ਸਭ ਨੂੰ ਰਿਜਕ ਪਹੁੰਚਾਂਦਾ ਹੈ। ਇਹ ਵਿਸ਼ਨੂੰ ਜੀ ਹਨ।

'ਇਕ ਲਾਇ ਦੀਬਾਣ' ਹੈ ਜੋ ਜੀਵਾਂ ਦੇ ਲੇਖੇ ਲਿਖਦਾ ਹੈ ਤੇ ਮੌਤ ਤੋਂ ਬਾਅਦ ਚੰਗੇ-ਮੰਦੇ ਦੀ ਪਰਖ ਕਰਦਾ ਹੈ। ਇਹ ਸ਼ਿਵ ਜੀ ਹਨ।

ਸਾਧ ਸੰਗਤ ਜੀ, ਬੋਲੋ ਜੀ ਵਾਹਿਗੁਰੂ।

ਸੰਗਤ ਵਿਚ ਬੈਠੇ ਸੁਚੇਤ ਵੀਰਾਂ-ਭੈਣਾਂ ਨੂੰ ਇਹ ਗੱਲ ਹਜ਼ਮ ਨਹੀਂ ਹੋ ਰਹੀ ਸੀ ਕਿ ਇਸ ਸੰਸਾਰ ਦੀ ਕਾਰਜ ਨੂੰ ਬ੍ਰਹਮਾ-ਵਿਸ਼ਨੂੰ-ਮਹੇਸ਼ ਚਲਾ ਰਹੇ ਹਨ। ਗੁਰੂ ਸਾਹਿਬ ਤੇ ਥਾਂ ਥਾਂ ਅਕਾਲ ਪੁਰਖ ਨੂੰ ਹੀ ਕਰਤਾ-ਭਰਤਾ-ਤੇ ਹਰਤਾ ਦੱਸਦੇ ਹਨ। ਫਿਰ ਇਹ ਤਿੰਨਾਂ ਦੇ ਸੰਕਲਪ ਨੂੰ ਗੁਰੂ ਨਾਨਕ ਦੇਵ ਜੀ ਨੇ ਕਿਵੇਂ ਸਵੀਕਾਰ ਕੀਤਾ। ਬਾਣੀ 'ਜਪੁ' ਵਿਚ ਹੀ ਗੁਰੂ ਨਾਨਕ ਦੇਵ ਜੀ ਆਦੇਸ਼ ਕਰਦੇ ਹਨ ਕਿ ਸਾਡੇ ਲਈ ਸਾਡਾ ਗੁਰੂ ਹੀ ਈਸ਼ਰ (ਸ਼ਿਵ) ਹੈ, ਗੋਰਖ ਹੈ, ਬ੍ਰਹਮਾ ਹੈ ਤੇ ਗੁਰੂ ਹੀ ਸਾਡੇ ਲਈ ਪਾਰਬਤੀ ਮਾਈ ਹੈ। ਸਾਨੂੰ ਕਿਸੇ ਹੋਰ ਵੱਲ ਵੇਖਣ ਦੀ, ਜਾਣ ਦੀ ਲੋੜ ਨਹੀਂ। ਅਕਾਲ ਪੁਰਖ ਹੀ ਸਰਬ ਸ਼ਕਤੀਮਾਨ ਤੇ ਕਰਤਾ ਹੈ। ਪਰ ਦੂਜੇ ਪਾਸੇ ਕੀਰਤਨੀਏ ਭਾਈ ਸਾਹਿਬ ਜੀ ਨੇ ਗੁਰਬਾਣੀ ਦਾ ਫੁਰਮਾਨ ਵੀ ਦੱਸ ਦਿੱਤਾ ਤੇ ਉਸ ਦੇ ਅਰਥ ਵੀ ਠੀਕ ਠੀਕ ਹੀ ਕਰ ਦਿੱਤੇ ਹਨ।

ਕੀ ਗੁਰਬਾਣੀ ਵਿਚ ਅੰਤਰ ਵਿਰੋਧ ਹੈ। ਪਉੜੀ 5 ਵੀਂ (ਗੁਰੁ ਈਸਰੁ ਗੁਰੁ ਗੋਰਖੁ ਬਰਮਾ......) ਨੂੰ ਠੀਕ ਮੰਨੀਏ ਕਿ ਪਉੜੀ 30 ਵੀਂ ਨੂੰ? ਐਸੀ ਗੰਭੀਰ ਦੁਬਿਧਾ ਹਾਲੀ ਜਾਰੀ ਸੀ ਕਿ ਕਿਸੇ ਬਜ਼ੁਰਗ ਸੱਜਣ ਨੇ ਇਕ ਸਲਿੱਪ ਕੀਰਤਨੀ ਜਥੇ ਨੂੰ ਆਣ ਦਿੱਤੀ ਤੇ ਜਥੇ ਨੇ ਸਮੇਂ ਪਹਿਲਾਂ ਹੀ ਸਮਾਪਤੀ ਕਰ ਦਿੱਤੀ।

ਇਹ ਬਜ਼ੁਰਗ ਸੱਜਣ ਸਨ ਉਘੇ ਪੰਥਕ ਸਟੇਜੀ ਕਵੀ - ਗਿਆਨੀ ਰਾਮ ਨਰੈਣ ਸਿੰਘ ਜੀ ਦਰਦੀ। ਕੀਰਤਨੀ ਜਥੇ ਬਾਅਦ ਇਨ੍ਹਾਂ ਦੀ ਹੀ ਅਗਵਾਈ ਵਿਚ ਕਵੀ ਦਰਬਾਰ ਹੋਣਾ ਸੀ।

ਦਰਦੀ ਸਾਹਿਬ ਨੇ ਕਵੀ ਦਰਬਾਰ ਦੀ ਆਰੰਭਤਾ ਤੋਂ ਪਹਿਲਾਂ ਕੀਰਤਨੀ ਜਥੇ ਦੀ ਪਾਈ ਦੁਬਿਧਾ ਦਾ ਹੱਲ ਪੇਸ਼ ਕੀਤਾ ਕਿ ਗੁਰਬਾਣੀ ਕਿਤੇ ਵੀ ਬ੍ਰਹਮਾ-ਵਿਸ਼ਨੂੰ-ਮਹੇਸ਼ ਦੀ ਥਿਓਰੀ (ਵਾਰਤਾ-ਸੰਕਲਪ) ਨੂੰ ਨਹੀਂ ਮੰਨਦੀ।

ਜੀ ਹਾਂ, ਇਹ ਤਾਂ ਸੱਚ ਹੈ ਪਰ....? ਉਪਰੋਕਤ ਲਾਈਨਾਂ ਵੀ ਤਾਂ

ਜਪੁਜੀ ਸਾਹਿਬ ਦੀਆਂ ਹੀ ਹਨ ਤੇ ਇਨ੍ਹਾਂ ਦੇ ਅਰਥ ਵੀ ਏਹੀ ਹਨ। ਫਿਰ ਸੱਚ ਕੀ ਹੈ?

ਦਰਅਸਲ ਬਾਣੀ 'ਜਪੁ' ਵਿਚੋਂ ਸਾਨੂੰ ਸਮੁੱਚੀ ਗੁਰਬਾਣੀ ਦੀ ਰਚਨਾ ਰੀਤਿ ਤੇ ਢੰਗ ਦਾ ਵੀ ਬੋਧ ਹੁੰਦਾ ਹੈ। ਪਾਤਸ਼ਾਹਾਂ ਦਾ ਬਾਣੀ ਢੰਗ ਅਜਿਹਾ ਹੈ

1. ਪਹਿਲਾਂ ਪ੍ਰਚਲਿਤ ਗੱਲ ਬਿਆਨ ਕਰਨਾ
2. ਫਿਰ ਉਸ ਤੇ ਸੁਆਲ ਕਰਨਾ
3. ਉਪਰੰਤ ਉਸ ਦਾ ਜਵਾਬ ਦੇਣਾ

ਵੱਖ-ਵੱਖ ਸ਼ਬਦਾਂ ਵਿਚ ਉਪਰੋਕਤ ਤਿੰਨੋ ਨੁਕਤਿਆਂ ਤੇ ਜਾਂ ਕੇਵਲ ਦੋ ਹੀ ਨੁਕਤਿਆਂ ਤੇ ਬੀਜ ਰੂਪ ਵਿਚ ਜਾਂ ਵਿਸਤਾਰ ਰੂਪ ਵਿਚ ਵੀ ਵਿਚਾਰ ਹੁੰਦੀ ਹੈ।

ਬਾਣੀ 'ਜਪੁ' ਦੇ ਇਸ ਗੁਰ ਫੁਰਮਾਨ ਤੋਂ ਬਾਅਦ ਦਾ ਫੁਰਮਾਨ ਕੀ ਹੈ? ਇਹ ਜਾਣਨਾ ਸਚ ਤੱਕ ਪੁੱਜਣ ਲਈ ਜ਼ਰੂਰੀ ਹੈ।

ਅੱਗੋਂ ਫੁਰਮਾਨ ਹੈ -

*ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ।।*
*ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ।।*

ਭਾਵ ਅਸਲ ਗੱਲ ਤਾਂ ਇਉਂ ਹੈ ਕਿ ਜਿਵੇਂ ਉਸ ਅਕਾਲ ਪੁਰਖ ਨੂੰ ਭਾਉਂਦਾ ਹੈ, ਜਿਵੇਂ ਉਸ ਦਾ ਹੁਕਮ ਹੁੰਦਾ ਹੈ, ਤਿਵੇਂ ਹੀ ਉਹ ਆਪ ਹੀ ਸੰਸਾਰ ਦੇ ਕਾਰਜ ਚਲਾਂਦਾ ਹੈ। ਅਸਲ ਵਿਚ ਇਨ੍ਹਾਂ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਦੇ ਹੱਥ ਕੁਝ ਵੀ ਨਹੀਂ ਹੈ।

ਫਿਰ ਗੁਰੂ ਸਾਹਿਬ ਬਖਸ਼ਿਸ਼ ਕਰਦੇ ਹਨ ਕਿ ਇਹ ਬੜਾ ਹੀ ਅਸਚਰਜ ਹੈ, ਕੌਤਕ ਹੈ ਕਿ ਉਹ ਅਕਾਲ ਪੁਰਖ ਸਭ ਜੀਵਾਂ ਨੂੰ ਵੇਖ ਰਿਹਾ ਹੈ ਪਰ ਜੀਵਾਂ ਨੂੰ ਅਕਾਲ ਪੁਰਖ ਨਹੀਂ ਦਿਸਦਾ। ਜੀਵ ਇਹਨਾਂ ਤਿੰਨਾਂ ਨੂੰ ਰਿਝਾਉਣ ਵਿਚ ਲੱਗੇ ਹਨ ਪਰ ਅਸਲ ਕਾਰਜਕਰਤਾ ਤਾਂ ਅਕਾਲ ਪੁਰਖ ਹੀ ਹੈ।

ਸੋ ਬਾਣੀ ਜਪੁ ਵਿਚੋਂ ਗੁਰਬਾਣੀ ਰਚਨਾ ਦਾ ਇਹ ਢੰਗ ਦ੍ਰਿੜ ਕਰਕੇ ਸਮਝ ਲਈਏ ਕਿ

1. ਜਿਸ ਵੀ ਫੁਰਮਾਨ ਦਾ ਅਰਥ ਸਮਝ ਨ ਆਵੇ ਜਾਂ ਇਹ ਲੱਗੇ ਕਿ ਇਹ ਸ਼ਬਦਾਰਥ ਗੁਰਬਾਣੀ ਵਿਚਾਰਧਾਰਾ ਦੇ ਅਨੁਕੂਲ ਨਹੀਂ ਤਾਂ ਉਸ ਤੋਂ ਅਗਲੀ-ਪਿਛਲੀ ਲਾਈਨ ਵੀ ਪੜੀਏ।

2. ਜਿਨ੍ਹਾਂ ਸ਼ਬਦਾਂ ਵਿਚ 'ਰਹਾਉ' ਹੋਵੇ ਉਥੇ ਰਹਾਉ ਵਾਲੇ ਫੁਰਮਾਨ ਤੋਂ ਸੇਧ ਲਈਏ ਕਿ ਠੀਕ ਅਰਥ ਕੀ ਹਨ।

3. ਜੇ ਕਿਸੇ ਸਮੁੱਚੇ ਸ਼ਬਦ ਬਾਰੇ ਹੀ ਭਰਮ ਭੁਲੇਖਾ ਹੋਵੇ ਤਾਂ ਉਸ ਤੋਂ ਅਗਲੇ ਪਿਛਲੇ ਸ਼ਬਦ ਵੀ ਪੜ੍ਹੀਏ ਤੇ ਸੰਦਰਭ (context) ਲੱਭਣ ਦਾ ਯਤਨ ਕਰੀਏ।

# 5

## ਮੰਨੇ ਤੇ ਮੰਨੈ

ਗੁਰਬਾਣੀ ਕੇਵਲ ਮੱਥਾ ਟੇਕਣ ਲਈ ਹੀ ਨਹੀਂ ਸਗੋਂ ਪੜ੍ਹਣ, ਵੀਚਾਰਨ ਤੇ ਕਮਾਉਣ ਲਈ ਹੈ। ਗੁਰਬਾਣੀ ਗਾਉਣੀ ਹੈ, ਸੁਣਨੀ ਹੈ ਤੇ ਮਨ ਵਿਚ ਸ਼ਰਧਾ, ਪਿਆਰ ਪੈਦਾ ਕਰਨਾ ਹੈ।

ਇਸ ਸਭ ਕੁਝ ਲਈ ਜ਼ਰੂਰੀ ਹੈ ਕਿ ਗੁਰਬਾਣੀ ਦਾ ਉਚਾਰਣ ਠੀਕ ਹੋਵੇ। ਬਿਸਰਾਮ ਠੀਕ ਲੱਗਣ। ਜੇ ਉਚਾਰਣ ਵਿਚ ਉਕਾਈ ਹੈ ਜਾਂ ਬਿਸਰਾਮ ਠੀਕ ਨਹੀਂ ਲੱਗੇ ਤਾਂ ਕਈ ਵਾਰੀ ਅਰਥਾਂ ਦਾ ਅਨਰਥ ਹੋ ਜਾਂਦਾ ਹੈ। ਇਸ ਲਈ ਇਹ ਜ਼ਰੂਰੀ ਹੈ ਕਿ ਅਸੀਂ ਸ਼ਬਦਾਂ ਅਤੇ ਸ਼ਬਦ ਜੋੜਾਂ ਨੂੰ ਗਹੁ ਨਾਲ ਵਾਚਨ ਦੀ ਆਦਤ ਪਾਈਏ।

ਆਓ! ਬਾਣੀ 'ਜਪੁ' ਵਿਚ ਯੋਗ ਉਚਾਰਨ ਵੱਲ ਝਾਤ ਪਾਈਏ। ਇਸ ਬਾਣੀ ਵਿਚ ਸੁਣਿਐ ਤੇ ਮੰਨੇ ਦੀਆਂ ਚਾਰ-ਚਾਰ ਪਉੜੀਆਂ ਹਨ। ਬਾਰ੍ਹਵੀਂ ਪਉੜੀ ਵਿਚ ਫੁਰਮਾਨ ਹੈ - ਮੰਨੇ ਕੀ ਗਤਿ ਕਹੀ ਨ ਜਾਇ।।

ਜਦ ਕਿ ਅਗਲੀਆਂ ਤਿੰਨ ਪਉੜੀਆਂ (ਤੇਰ੍ਹਵੀਂ, ਚੌਂਦਵੀਂ ਤੇ ਪੰਦਰਵੀਂ) ਵਿਚ ਸ਼ਬਦ 'ਮੰਨੈ' ਹੈ।

* ਮੰਨੈ ਸੁਰਤਿ ਹੋਵੈ ਮਨਿ ਬੁਧਿ।।
* ਮੰਨੈ ਮਾਰਗਿ ਠਾਕ ਨ ਪਾਇ।।

ਇਥੇ 'ਮੰਨੇ' ਤੇ 'ਮੰਨੈ' ਦੇ ਅਰਥ ਭੇਦਾਂ ਨੂੰ ਸਮਝਨਾ ਜ਼ਰੂਰੀ ਹੈ। 'ਮੰਨੇ' ਦਾ ਭਾਵ ਹੈ ਜਿਸ ਨੇ ਨਾਮ ਨੂੰ ਮੰਨ ਲਿਆ ਹੈ ਤੇ 'ਮੰਨੈ' ਦਾ ਭਾਵ ਹੈ ਜੇ ਕੋਈ ਨਾਮ ਨੂੰ ਮੰਨ ਲਵੇ।

# 6

## ਸੁਰਤਿ ਉੱਚੀ ਕਰਨ ਵਾਲੀਆਂ
## ਅਸੰਖ ਦੀਆਂ ੩ ਪਉੜੀਆਂ

ਜੈਸੀ ਜਾਣਕਾਰੀ ਵੈਸੀ ਸੋਚ। ਜੈਸੀ ਸੋਚ ਵੈਸੇ ਵਿਚਾਰ।

ਵਧ ਜਾਣਕਾਰੀ ਵਿਸ਼ਾਲ ਸੋਚ। ਵਿਸ਼ਾਲ ਸੋਚ ਵਧੀਆ ਵਿਚਾਰ।

ਜਿਵੇਂ ਖੂਹ ਦਾ ਡੱਡੂ ਸੋਚਦਾ ਹੈ ਕਿ ਖੂਹ ਤੋਂ ਵੱਡਾ ਪਾਣੀ ਦਾ ਖਜਾਨਾ ਹੋਰ ਕਿਤੇ ਹੈ ਹੀ ਨਹੀਂ।

ਕਿਉਂ?

ਕਿਉਂਕਿ ਉਸ ਨੇ ਜੀਵਨ ਭਰ ਖੂਹ ਤੋਂ ਬਾਹਰ ਕਿਤੇ ਜਾ ਕੇ ਜਲ ਦਾ ਨਿਧਿ (ਭੰਡਾਰਾ) ਕਿਤੇ ਵੇਖਿਆ ਹੀ ਨਹੀਂ।

ਕੀ ਡੱਡੂ ਗਲਤ ਸੋਚਦਾ ਹੈ?

ਸ਼ਾਇਦ ਨਹੀਂ। ਜੇ ਉਸ ਦੀ ਜਾਣਕਾਰੀ ਸੀਮਤ ਹੈ ਤਾਂ ਉਸ ਦੀ ਸੋਚ ਵੀ ਉਨੀ ਹੀ ਹੋਵੇਗੀ। ਨਿਰਣੇ ਵੀ ਉਹੋ ਜਿਹੇ ਹੋਣਗੇ। ਜੇ ਉਸ ਨੇ ਵੱਡੇ ਵੱਡੇ ਜਲ ਦੇ ਭੰਡਾਰ ਵੇਖੇ ਹੋਣਗੇ ਤਾਂ ਉਹ ਵੱਖਰਾ ਸੋਚੇਗਾ, ਵਿਸ਼ਾਲ ਸੋਚੇਗਾ।

ਕਿਸੇ ਲੇਖਕ ਨੇ ਇਕ ਵਾਰੀ ਲਿਖਿਆ ਸੀ ਕਿ ਜਦ ਮੈਂ ਪਹਿਲੀ ਕਿਤਾਬ ਪੜ੍ਹੀ ਤਾਂ ਮੈਨੂੰ ਲੱਗਿਆ ਮੈਂ ਹੀ ਇਕੱਲਾ ਵਿਦਵਾਨ ਨਹੀਂ, ਮੇਰੇ ਤੋਂ ਪਹਿਲਾਂ ਇਸ ਕਿਤਾਬ ਦਾ ਲੇਖਕ ਵੀ ਹੈ ਜੋ ਵਿਦਵਾਨ ਸੀ। ਜਦ ਹੋਰ ਦੋ ਕਿਤਾਬਾਂ ਪੜ੍ਹੀਆਂ ਤਾਂ ਸੋਚਦਾ ਹੈ ਕਿ ਇਹ ਵੀ ਬੜੇ ਵਿਦਵਾਨ ਹਨ, ਮੇਰੇ ਤੋਂ ਪਹਿਲਾਂ ਹੋਏ ਹਨ ਤੇ ਮੇਰੇ ਤੋਂ ਵਧੀਆ ਸੋਚ ਰੱਖਦੇ ਹਨ। ਜਦ ਉਸ ਨੇ ਹੋਰ

ਪੜ੍ਹਿਆ, ਹੋਰ ਪੜ੍ਹਿਆ, ਹੋਰ ਪੜ੍ਹਿਆ ਤਾਂ ਕਹਿਣ ਲੱਗਾ ਮੈਂ ਤਾਂ ਬਹੁਤ ਪਿਛੇ ਹਾਂ, ਬਹੁਤ ਪਿਛੇ ਹਾਂ। ਮੈਂ ਤਾਂ ਕੁਝ ਵੀ ਨਹੀਂ।

ਜਿਹੜਾ ਕਿਸੇ ਵੇਲੇ ਆਪਣੇ ਆਪ ਨੂੰ ਚੋਟੀ ਦਾ ਮੰਨਦਾ ਸੀ ਅੱਜ ਸਭ ਤੋਂ ਨੀਵਾਂ ਤੇ ਤੁਛ ਸਮਝ ਰਹਿਆ ਹੈ।

ਇਹ ਕੀ ਹੈ?

ਜਿਵੇਂ ਵੀ ਸੁਰਤਿ ਉੱਚੀ ਹੁੰਦੀ ਹੈ, ਵੱਧ ਤੋਂ ਵੱਧ ਜਾਣਕਾਰੀ ਹੁੰਦੀ ਹੈ, ਸੋਚ ਵਿਸ਼ਾਲ ਹੁੰਦੀ ਹੈ ਤੇ ਨਿਰਣੇ ਸੁਘੜੇ ਜਾਂਦੇ ਹਨ।

ਬਾਣੀ 'ਜਪੁ' ਵਿਚਲੀਆਂ ਅਸੰਖ ਦੀਆਂ ਤਿੰਨ ਪਉੜੀਆਂ (17ਵੀਂ, 18ਵੀ ਤੇ 19ਵੀਂ) ਭਗਤ ਦੀ ਸੁਰਤਿ ਨੂੰ ਉੱਚਾ ਚੁਕਦੀਆਂ ਹਨ। ਇਨ੍ਹਾਂ ਦੀ ਵੀਚਾਰ ਨਾਲ ਮਨ ਬੁਧਿ ਦੀ ਉਡਾਰੀ ਵਿਸ਼ਾਲ ਹੁੰਦੀ ਹੈ। ਪਹਿਲਾਂ ਮਨੁੱਖ ਸਵੈ ਕੇਂਦਰਿਤ ਹੁੰਦਾ ਸੀ ਪਰ ਹੁਣ ਉਹ ਆਪਣੇ ਆਪੇ ਨੂੰ ਤੁਛ ਜਾਣਦਾ ਹੈ। ਕਾਦਰ ਦੀ ਕੁਦਰਤਿ ਦੀ ਵਿਸ਼ਾਲਤਾ ਦਾ ਅਨੁਭਵ ਮਨ ਤਨ ਨੂੰ ਸਰਸ਼ਾਰ ਕਰਦਾ ਹੈ।

17ਵੀਂ ਪਉੜੀ ਅਨੁਸਾਰ ਅਕਾਲ ਪੁਰਖ ਦੀ ਰਚਨਾ ਵਿਚ ਅਣਗਿਣਤ ਜੀਵ

* ਜਪ ਕਰ ਰਹੇ ਹਨ
* ਸ਼ਰਧਾ ਤੇ ਪਿਆਰ ਰੱਖਣ ਵਾਲੇ ਹਨ
* ਪੂਜਾ ਕਰਦੇ ਹਨ
* ਤਪੁ ਸਾਧਦੇ ਹਨ
* ਵੇਦਾਂ ਤੇ ਹੋਰ ਧਾਰਮਿਕ ਗ੍ਰੰਥਾਂ ਦਾ ਮੂੰਹ ਨਾਲ ਪਾਠ ਕਰ ਰਹੇ ਹਨ
* ਯੋਗ, ਸਾਧਨਾ ਕਰਦੇ ਹਨ
* ਮਨ ਵਿਚ ਹੀ ਮਾਇਆ ਤੋਂ ਉਪਰਾਮ ਰਹਿੰਦੇ ਹਨ
* ਭਗਤ ਹਨ
* ਗਿਆਨ ਨਾਲ ਗੁਣ ਗਾਇਣ ਕਰਦੇ ਹਨ

* ਦਾਨੀ ਹਨ, ਦਾਤੇ ਹਨ, ਸੂਰਮੇ ਹਨ
* ਮੂੰਹ ਤੇ ਵਾਰ ਸਹਿੰਦੇ ਹਨ
* ਮੋਨੀ ਹਨ
* ਇਕ ਰਸ ਬਿਰਤੀ ਜੋੜਦੇ ਹਨ।

ਇਸੇ ਤਰ੍ਹਾਂ 18ਵੀਂ ਪਉੜੀ ਵਿਚ ਹੋਰ ਤਰ੍ਹਾਂ ਦੇ ਅਣਗਿਣਤ ਜੀਵਾਂ ਦਾ ਜ਼ਿਕਰ ਹੈ ਜੋ

* ਮੂਰਖ, ਮਹਾਂ ਮੂਰਖ ਹਨ
* ਚੋਰ ਹਨ, ਪਰਾਇਆ ਮਾਲ ਹਜ਼ਮ ਕਰ ਰਹੇ ਹਨ
* ਦੂਜਿਆਂ ਤੇ ਜੋਰ ਜਬਰ ਹੁਕਮ ਚਲਾ ਰਹੇ ਹਨ
* ਗਲ ਵੱਢ ਰਹੇ ਹਨ
* ਪਾਪੀ ਹਨ, ਪਾਪ ਕਰ ਰਹੇ ਹਨ
* ਝੂਠ ਦੇ ਸੁਭਾਅ ਵਾਲੇ, ਝੂਠ ਵਿਚ ਹੀ ਖਚਿਤ ਹਨ
* ਖੋਟੀ ਬੁਧ ਵਾਲੇ ਹਨ, ਅਖਾਜ ਹੀ ਖਾ ਰਹੇ ਹਨ
* ਨਿੰਦਕ ਹਨ, ਨਿੰਦਾ ਦਾ ਭਾਰ ਚੁੱਕ ਰਹੇ ਹਨ

ਇਸੇ ਤਰ੍ਹਾਂ 19ਵੀਂ ਪਉੜੀ ਅਨੁਸਾਰ -

* ਜੀਵਾਂ ਦੇ ਬੇਅੰਤ ਨਾਮ ਹਨ, ਥਾਵਾਂ ਤੇ ਟਿਕਾਣੇ ਹਨ
* ਬੇਅੰਤ ਭਵਨਾਂ ਤੱਕ ਜੀਵਾਂ ਦੀ ਪਹੁੰਚ ਹੀ ਨਹੀਂ ਹੈ
* ਇਹ ਸਭ ਕੁਝ ਅਖਰਾਂ ਰਾਹੀਂ ਹੀ ਬਿਆਨ ਹੋ ਸਕਦਾ ਹੈ
* ਸਾਰਾ ਸੰਸਾਰ ਨਾਮ ਦਾ ਹੀ ਪਸਾਰਾ ਹੈ

ਇੰਝ ਇਹ ਤਿੰਨੇ ਪਉੜੀਆਂ ਦੀ ਵੀਚਾਰ, ਜਿਗਿਆਸੂ ਦੀ ਸੁਰਤਿ ਨੂੰ ਉੱਚਾ ਚੁਕਦੀ ਹੈ। ਇੰਝ ਵਧ ਜਾਣਕਾਰੀ ਨਾਲ ਸੋਚ ਵੀ ਵਿਸ਼ਾਲ ਹੁੰਦੀ ਹੈ ਤੇ ਵਿਸ਼ਾਲ ਸੋਚ ਨਾਲ ਮਨ ਦੇ ਫੁਰਨੇ ਵੀ ਉਤਮਤਾ ਵੱਲ ਪ੍ਰੇਰਿਤ ਤੇ ਕੇਂਦਰਿਤ ਹੁੰਦੇ ਹਨ।

# 7

## 'ਜਪੁ' ਵੀਚਾਰ ਦੇ ਪੜਾਅ

ਬਾਣੀ 'ਜਪੁ' ਦੀ ਵੀਚਾਰ ਨੂੰ ਗਹੁ ਨਾਲ ਸਮਝਨ ਤੇ ਕਮਾਉਣ ਲਈ ਸਾਨੂੰ ਹੇਠ ਲਿਖੇ ਪੜਾਵਾਂ ਵਿਚੋਂ ਗੁਜ਼ਰਨਾ ਹੋਵੇਗਾ :

- ਰੋਜ਼ਾਨਾ 'ਜਪੁ' ਜੀ ਸਾਹਿਬ ਦਾ ਪਾਠ ਕਰਨਾ।
- 'ਜਪੁ' ਜੀ ਸਾਹਿਬ ਨੂੰ ਕੰਠ ਕਰਨਾ।
- 'ਜਪੁ' ਜੀ ਸਾਹਿਬ ਦੇ ਅਰਥ ਵੀਚਾਰਨੇ।
- 'ਜਪੁ' ਜੀ ਸਾਹਿਬ ਅਨੁਸਾਰ ਜੀਵਨ ਕਮਾਉਣਾ।

**1. ਪਾਠ ਕਰਨਾ :** ਮਾਤਾ ਪਿਤਾ ਅਤੇ ਅਧਿਆਪਕਾਂ ਨੂੰ ਬੱਚਿਆਂ ਵਿਚ ਰੋਜ਼ਾਨਾ ਜਪੁਜੀ ਸਾਹਿਬ ਦਾ ਪਾਠ ਕਰਨ ਦੀ ਆਦਤ ਪਕਾਉਣੀ ਅਤਿ ਜ਼ਰੂਰੀ ਤੇ ਲਾਹੇਵੰਦੀ ਗੱਲ ਹੈ। ਤੀਜੀ-ਚੌਥੀ ਜਮਾਤ ਦੇ ਬੱਚੇ 5 ਪਉੜੀਆਂ ਸਹਿਜੇ ਹੀ ਪੜ੍ਹ ਲੈਂਦੇ ਹਨ। ਵੱਡੀਆਂ ਕਲਾਸਾਂ ਵਾਲੇ ਸਾਰਾ ਪਾਠ ਰੋਜ਼ਾਨਾ ਕਰ ਸਕਦੇ ਹਨ।

**2. ਕੰਠ ਕਰਨਾ :** ਜਦ ਰੋਜ਼ਾਨਾ ਪਾਠ ਕਰਨ ਦੀ ਆਦਤ ਪੈ ਜਾਵੇਗੀ ਤਾਂ ਸਹਿਜੇ ਸਹਿਜੇ ਬਾਣੀ ਕੰਠ ਹੋਣ ਲੱਗ ਪੈਂਦੀ ਹੈ। ਛੋਟੀਆਂ ਜਮਾਤਾਂ ਤੋਂ ਹੀ ਬੱਚਿਆਂ ਨੂੰ ਪਹਿਲੀ ਪਉੜੀ, ਪੰਜ ਪਉੜੀਆਂ, 15 ਪਉੜੀਆਂ... ਇੰਝ ਹੌਲੀ ਹੌਲੀ ਸਮੁੱਚਾ ਜਪੁਜੀ ਸਾਹਿਬ ਕੰਠ ਕਰਨ ਦੀ ਆਦਤ ਪਾਈਏ।

3. ਅਰਥ ਵੀਚਾਰਨੇ : ਜਿਵੇਂ ਜਿਵੇਂ ਅਰਥ ਵੀਚਾਰਾਂਗੇ, ਪਾਠ ਕਰਨ ਦਾ ਅਨੰਦ ਵਧੇਗਾ। ਚੰਗੀ ਗੱਲ ਤਾਂ ਹੈ ਕਿ ਸ਼ੁਰੂ ਤੋਂ ਹੀ ਹਰ ਪਉੜੀ ਅਨੁਸਾਰ ਅਰਥ ਕਰੀਏ ਤੇ ਕਰਾਈਏ ਪਰ ਵੇਖਣ ਵਿਚ ਆਉਂਦਾ ਹੈ ਕਿ ਜੇ ਕਰ ਕੁੱਝ ਸੌਖੇ ਫੁਰਮਾਨ ਜੇ ਵਿਚੋਂ-ਵਿਚੋਂ ਵੀ ਵੀਚਾਰਨੇ ਆਰੰਭ ਕਰੀਏ ਤਾਂ ਸਾਰੇ ਪਾਠ ਦੀ ਵੀਚਾਰ ਕਰਨ ਦੀ ਰੁਚੀ ਪ੍ਰਫੁਲਿਤ ਹੁੰਦੀ ਹੈ।

4. ਜੀਵਨ ਕਮਾਉਣਾ : ਕੇਵਲ ਅਰਥ ਵੀਚਾਰ ਤੱਕ ਰੁਕ ਜਾਣਾ ਵੀ ਹਉਮੈ-ਹੰਕਾਰ ਨੂੰ ਸੱਦਾ ਦੇਣ ਵਾਲੀ ਗੱਲ ਹੈ। ਇਸ ਵੀਚਾਰ ਨੂੰ ਜੀਵਨ ਵਿਚ ਕਮਾਉਣਾ ਜ਼ਰੂਰੀ ਹੈ। ਯਤਨ ਕਰੀਏ ਸਾਡਾ ਜੀਵਨ ਵੀ ਜਪੁਜੀ ਸਾਹਿਬ ਅਨੁਸਾਰ ਬਣ ਜਾਵੇ।

ਮੂੰਹ ਬਾਣੀ ਪੜ੍ਹੇ ਤੇ ਮਨ ਅਰਥ ਵੀਚਾਰੇ। ਸੱਚ ਜਾਣਿਓ, ਅਭਿਆਸ ਕਰਦੇ ਕਦੇ ਵੱਧ ਤੋਂ ਵੱਧ ਪਾਠ ਵਿਚ ਮਨ ਟਿਕਣਾ ਸ਼ੁਰੂ ਹੋ ਜਾਵੇਗਾ। ਇਸ ਦਾ ਅਨੰਦ ਵਿਸਮਾਦੀ ਹੀ ਹੋਵੇਗਾ।

# 8

## ਜਪੁ ਸ਼ਬਦਾਵਲੀ
## ਰੋਜ਼ਾਨਾ ਬੋਲਚਾਲ ਦੀ ਸ਼ਬਦਾਵਲੀ ਬਣੇ

ਜਦੋਂ ਗੁਰੂ ਨਾਨਕ ਦੇਵ ਜੀ ਨੇ 'ਜਪੁ' ਬਾਣੀ ਉਚਾਰਨ ਕੀਤੀ ਉਸ ਵੇਲੇ "ਗਾਵੈ ਕੋ ਤਾਣੁ..." ਫੁਰਮਾਨ ਵਿਚ 'ਤਾਣੁ' ਸ਼ਬਦ ਦੇ ਅਰਥ ਸਭ ਨੂੰ ਸਪੱਸ਼ਟ ਸਨ। ਤਾਕਤ, ਬਲ, ਜ਼ੋਰ ਆਦਿ ਸ਼ਬਦਾਂ ਲਈ ਅੱਜ ਵੀ ਅਨੇਕ ਲੋਕ 'ਤਾਣ' ਸ਼ਬਦ ਦੀ ਵਰਤੋਂ ਕਰਦੇ ਹਨ।

ਕਿਨਾ ਕੁ ਤਾਣ ਹੈ ਤੇਰਾ, ਵੇਖ ਲਵਾਂਗੇ

ਜਾਂ

ਪਰਮਾਤਮਾ ਤਾਂ ਨਿਤਾਣਿਆਂ ਦਾ ਤਾਣ ਹੈ।

ਪਰ ਅੱਜ ਇਹ ਤਾਣ ਸ਼ਬਦ ਸਾਡੀ ਆਮ ਬੋਲਚਾਲ ਦੀ ਭਾਸ਼ਾ ਵਿਚੋਂ ਵਿਸਰ ਗਿਆ ਹੈ। ਇਸ ਤਰ੍ਹਾਂ ਹੋਰ ਵੀ ਅਨੇਕਾਂ ਅਜਿਹੇ ਸ਼ਬਦ ਹਨ ਜਿਹਨਾਂ ਦੇ ਅਰਥ ਜਾਣਨ ਲਈ ਹੁਣ ਸਾਨੂੰ ਡਿਕਸ਼ਨਰੀ ਜਾਂ ਟੀਕੇ, ਸਟੀਕ ਵੇਖਣ ਦੀ ਲੋੜ ਪੈਂਦੀ ਹੈ।

ਇਕ ਵੀਚਾਰ ਹੈ ਕਿ ਜੇਕਰ ਗੁਰਬਾਣੀ ਵਿਚਲੇ ਅਜਿਹੇ ਸ਼ਬਦ ਜਿਹੜੇ ਕਿਸੇ ਸਮੇਂ ਸਾਡੀ ਆਮ ਬੋਲਚਾਲ ਦਾ ਹਿੱਸਾ ਸਨ ਅੱਜ ਅਸੀਂ ਇਹਨਾਂ ਸ਼ਬਦਾਂ ਨੂੰ ਦੁਬਾਰਾ ਵਰਤਨਾ ਆਰੰਭ ਕਰ ਦੇਈਏ ਤਾਂ ਯਕੀਨਨ ਸਾਨੂੰ ਬਾਣੀ ਦੇ ਅਰਥ ਸਹਿਜੇ ਹੀ ਸਪੱਸ਼ਟ ਹੋਣੇ ਸ਼ੁਰੂ ਹੋ ਜਾਣਗੇ।

ਆਓ, ਅਧਿਆਏ-1 ਵਿਚ ਦਿੱਤੇ ਸ਼ਬਦਾਂ ਦੀ ਸੂਚੀ ਵਿਚੋਂ ਵੇਖੀਏ ਕਿ ਇਹਨਾਂ ਨੂੰ ਅਸੀਂ ਆਮ ਬੋਲਚਾਲ ਵਿਚ ਕਿਵੇਂ ਵਰਤ ਸਕਦੇ ਹਾਂ :

1. ਅੱਜ ਸਵੇਰੇ ਮੈਨੂੰ ਘਰ ਤੋਂ ਨਿਕਲਣ ਲਗਿਆਂ ਮੋਬਾਈਲ ਫ਼ੋਨ ਲੈਣਾ **ਵਿਸਰ** ਹੀ ਗਿਆ।

2. ਮੈਨੂੰ ਭਰੋਸਾ ਹੈ ਕਿ ਤੁਹਾਡੇ ਕੰਮ ਵਿਚ ਕੋਈ ਵੀ **ਠਾਕ** ਨਹੀਂ ਪਾ ਸਕੇਗਾ।

3. ਕਈ ਵੇਰਾਂ ਸਮਝਾਇਆ ਹੈ ਪਰ ਉਹ ਐਸਾ **ਬੋੜਵਿਗਾੜ** ਹੈ ਕਿ ਹਰੇਕ ਨਾਲ ਲੜਦਾ ਹੀ ਰਹਿੰਦਾ ਹੈ।

4. ਗੱਲ ਇਹ ਨਹੀਂ ਕਿ ਤੁਹਾਡੀ **ਆਰਜਾ** ਕਿੰਨੀ ਹੈ, ਅਸਲ ਗੱਲ ਤਾਂ ਇਹ ਹੈ ਕਿ ਤੁਸੀਂ ਕੰਮ ਕਿਹੋ ਜਿਹੇ ਕੀਤੇ ਹਨ।

5. ਗੁਰਪ੍ਰਤਾਪ ਸਿੰਘ ਜੀ ਨੇ ਮਿਹਨਤ ਤਾਂ ਬਹੁਤ ਕੀਤੀ ਪਰ **ਵਿਣ ਕਰਮਾ ਕਿ ਮਿਲੈ ਲਈ।** (ਭਾਵ ਬਿਨਾਂ ਕਿਰਪਾ ਦੇ ਕੀ ਮਿਲ ਸਕਦਾ ਹੈ।)

# 9

## 'ਜਪੁ'

## ਰਤਨ, ਜਵਾਹਰ, ਮਾਣਿਕ

ਹੇਠਾਂ 'ਜਪੁ' ਜੀ ਸਾਹਿਬ ਵਿਚੋਂ ਮਨ ਨੂੰ ਟੁੰਬਦੇ ਅਤੇ ਗੁਰਮਤਿ ਵਿਚਾਰਧਾਰਾ ਦੀ ਵਿਆਖਿਆ ਕਰਦੇ ਕੁੱਝ ਰਤਨ-ਜਵਾਹਰ-ਮਾਣਿਕ ਦਰਜ ਹਨ। ਵੱਡੇ ਵਿਦਿਆਰਥੀ ਸਹਿਜੇ ਹੀ ਇਹਨਾਂ ਦੇ ਅਰਥ ਸਮਝ ਕੇ ਅਨੰਦ ਮਾਣ ਸਕਦੇ ਹਨ। ਕੁਝ ਸ਼ਬਦਾਂ ਨੂੰ ਵੱਡੇ ਅਖਰਾਂ ਵਿਚ ਵੀ ਦਰਜ ਕੀਤਾ ਜਾ ਰਿਹਾ ਹੈ-ਇੰਝ ਇਹ ਸਦਾ ਲਈ ਸਾਡੀ ਯਾਦ ਵਿਚ ਉਕਰੇ ਜਾਣਗੇ।

1. ਹੁਕਮਿ ਰਜਾਈ ਚਲਣਾ ॥
2. ਨਾਨਕ ਲਿਖਿਆ ਨਾਲਿ ॥
3. ਹੁਕਮਿ ਮਿਲੈ ਵਡਿਆਈ ॥
4. ਹੁਕਮੀ ਉਤਮੁ ਨੀਚੁ ॥
5. ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥
6. ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥
7. ਸੁਣਿਐ ਲਾਗੈ ਸਹਜਿ ਧਿਆਨੁ ॥
8. ਮੰਨੈ ਸੁਰਤਿ ਹੋਵੈ ਮਨਿ ਬੁਧਿ ॥
9. ਭਵਹਿ ਨ ਭਿਖ
10. ਜੋ ਤੁਧੁ ਭਾਵੈ ਸਾਈ ਭਲੀ ਕਾਰ ॥
11. ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥

12. ਜੇਤਾ ਕੀਤਾ ਤੇਤਾ ਨਾਉ ॥
ਵਿਣੁ ਨਾਵੈ ਨਾਹੀ ਕੋ ਥਾਉ॥
13. ਤਿਲ ਕਾ ਮਾਨੁ
14. ਇਕ ਦੂ ਇਕੁ ਸਿਆਣਾ
15. ਆਪੇ ਜਾਣੈ ਆਪੁ
16. ਸਮੁੰਦ ਸਾਹ ਸੁਲਤਾਨ
17. ਗਿਰਹਾ ਸੇਤੀ ਮਾਲੁ ਧਨੁ
18. ਕੀੜੀ ਤੁਲਿ ਨ ਹੋਵਨੀ
19. ਤਿਲੁ ਨ ਤਮਾਇ
20. ਖਪਿ ਤੁਟਹਿ ਵੇਕਾਰ
21. ਸਿਫਤਿ ਸਾਲਾਹ
22. ਪਾਤਿਸਾਹੀ ਪਾਹਿਸਾਹੁ
23. ਅਮੁਲੋ ਅਮੁਲੁ
24. ਆਖਿਆ ਨ ਜਾਇ
25. ਆਖਿ ਨ ਸਕਹਿ ਕੇਈ ਕੇਇ ॥
26. ਜੇਵਡੁ ਭਾਵੈ ਤੇਵਡੁ ਹੋਇ ॥
27. ਚਿਤਿ ਨ ਆਵਨਿ
28. ਜਾਇ ਨ ਜਾਸੀ
29. ਰਹਣੁ ਰਜਾਈ
30. ਸਗਲ ਜਮਾਤੀ
31. ਮਨਿ ਜੀਤੈ ਜਗੁ ਜੀਤੁ
32. ਚੜੀਐ ਹੋਇ ਇਕੀਸ
33. ਕੂੜੀ ਕੂੜੈ ਠੀਸ
34. ਉਤਮੁ ਨੀਚੁ ਨ ਕੋਇ

35. ਕਰਿ ਵੇਖੈ
36. ਪਵੈ ਨੀਸਾਣੁ
37. ਨਦਰੀ ਕਰਮਿ
38. ਕਰਮੀ ਕਰਮੀ ਹੋਇ ਵੀਚਾਰੁ
39. ਕਚ ਪਕਾਈ ਓਥੈ ਪਾਇ
40. ਅੰਤੁ ਨ ਅੰਤੁ
41. ਗਿਆਨੁ ਪਰਚੰਡੁ
42. ਨਦਰਿ ਨਿਹਾਲ
43. ਮਹਿਮਾ ਮਾਹਿ
44. ਵੇਦੁ ਹਥੀਆਰੁ
45. ਸੀਤੋ ਸੀਤਾ
46. ਘਾੜਤਿ ਘੜੀਐ
47. ਕਰਹਿ ਅਨੰਦ
48. ਕਥਨਾ ਕਰੜਾ ਸਾਰੁ
49. ਦਿਵਸ ਰਾਤਿ ਦੁਇ ਦਾਈ ਦਾਇਆ
50. ਖੇਲੈ ਸਗਲ ਜਗਤੁ
51. ਵਾਚੈ
52. ਧਰਮੁ ਹਦੂਰਿ
53. ਆਪੋ ਆਪਣੀ
54. ਕੇ ਨੇੜੈ ਕੇ ਦੂਰਿ
55. ਗਏ ਮਸਕਤਿ ਘਾਲਿ
56. ਤੇ ਮੁਖ ਉਜਲੇ
57. ਕੇਤੀ ਛੁਟੀ ਨਾਲਿ

# 10

## 'ਜਪੁ'
## ਗੁਰਮਤਿ ਵਿਚਾਰਧਾਰਾ ਦਾ ਸੋਮਾ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮੂਲਮੰਤਰ ਉਪਰੰਤ ਆਰੰਭਿਕ ਬਾਣੀ 'ਜਪੁ' ਹੀ ਹੈ। 2 ਸਲੋਕਾਂ ਤੇ 38 ਪਉੜੀਆਂ ਦੀ ਇਹ ਬਾਣੀ ਸਿੱਖ ਜਗਤ ਵਿਚ ਏਨੀ ਪ੍ਰਚਲਿਤ, ਸਤਿਕਾਰਯੋਗ ਅਤੇ ਨਿੱਤ ਦੇ ਨੇਮ ਵਿਚ ਸ਼ਾਮਲ ਹੈ ਕਿ ਇਸ ਦਾ ਨਾਮ ਜੀ 'ਜਪੁਜੀ' ਭਾਵ 'ਜਪੁ' ਜੀ ਸਾਹਿਬ ਪੈ ਗਿਆ ਹੈ।

'ਜਪੁਜੀ' ਸਾਹਿਬ ਨੂੰ ਸਾਰੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਸਾਰ, ਨਿਸ਼ਾਨ ਜਾਂ ਨਿਚੋੜ ਰੂਪ ਮੰਨਿਆ ਗਿਆ ਹੈ। 'ਜਪੁਜੀ' ਬਾਰੇ ਲਿਖਣਾ ਇੰਞ ਹੈ ਜਿਵੇਂ ਸਮੁੱਚੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਬਾਰੇ ਲਿਖਿਆ ਜਾ ਰਿਹਾ ਹੋਵੇ। ਜਿਨਾ ਬਹੁਤ 'ਜਪੁਜੀ' ਬਾਰੇ ਕਹਿਣ ਦਾ ਯਤਨ ਕਰੀਏ ਓਨੀ ਬਹੁਤੀ ਇਹ ਜਾਪਣ ਲੱਗ ਪੈਂਦੀ ਹੈ। ਸਾਰੇ ਸਿਧਾਂਤਾਂ ਦਾ ਮੂਲ, ਸਾਰੀ ਗੁਰਮਤਿ ਵਿਚਾਰਧਾਰਾ ਦਾ ਸੋਮਾ-'ਜਪੁਜੀ' ਹੈ।

ਜਿਵੇਂ ਜਿਵੇਂ ਸਾਡੀ ਸੋਚ ਦਾ ਵਿਕਾਸ ਹੁੰਦਾ ਜਾਂਦਾ ਹੈ ਉਵੇਂ ਉਵੇਂ ਸਾਨੂੰ 'ਜਪੁਜੀ' ਵੱਧ ਸੁਆਦਲੀ ਜਾਪਣ ਲੱਗਦੀ ਹੈ। ਜੇ ਕੋਈ ਗੱਲ ਸਮਝ ਨਹੀਂ ਪੈਂਦੀ ਤਾਂ ਇਹ ਕਹਿਣਾ ਨਹੀਂ ਫਬਦਾ ਕਿ ਇਹ ਗੱਲ ਗਲਤ ਹੈ ਜਾਂ ਅਢੁੱਕਵੀਂ ਹੈ -- ਸਗੋਂ ਅਸਲ ਵਿਚ ਉਸ ਵੇਲੇ ਸਾਡੀ ਸੋਚ ਏਨੀ ਵਿਕਸਤ ਨਹੀਂ ਹੋਈ ਹੁੰਦੀ ਕਿ ਅਸੀਂ ਉਸ ਗੱਲ ਨੂੰ ਸਮਝ ਸਕੀਏ।

ਇਕ ਅਨੁਮਾਨ ਅਨੁਸਾਰ 'ਜਪੁਜੀ' ਦੇ ਹੁਣ ਤੱਕ 200 ਤੋਂ ਵੱਧ ਟੀਕੇ ਹੋ ਚੁੱਕੇ ਹਨ। ਵੱਖ ਵੱਖ ਬੁਧੀਮਾਨਾਂ ਨੇ ਆਪੋ ਆਪਣੀ ਸੁੱਧ-ਬੁੱਧ ਦੇ ਅਨੁਸਾਰ

ਜਪੁਜੀ ਦੇ ਅਰਥ ਕੀਤੇ ਹਨ। ਇਨ੍ਹਾਂ ਵਿਚ ਬਹੁਤਾ ਭਿੰਨ ਭੇਦ ਨਹੀਂ ਹੈ ਪਰ ਅਨੁਭਵ ਅਤੇ ਅਰਥਬੋਧ ਦੀ ਦ੍ਰਿਸ਼ਟੀ ਤੋਂ ਹਰ ਇਕ ਟੀਕਾ-ਕਾਰ ਨੇ ਜਪੁਜੀ ਦਾ ਭਾਵ ਵਿਵਰਣ ਪੇਸ਼ ਕੀਤਾ ਹੈ।

ਕੁਝ ਟੀਕੇ ਵਿਆਕਰਣਕ ਵਿਆਖਿਆ ਹਨ, ਕੁਝ ਟੀਕੇ ਅਧਿਆਤਮਕ ਮੰਡਲਾਂ ਦੀਆਂ ਬਾਤਾਂ ਸੁਣਾਉਂਦੇ ਹਨ, ਕੁਝ ਟੀਕੇ ਗੁਰਮਤਿ ਦੀ ਸਿਧਾਂਤਕਾਰੀ ਦੇ ਅਨੁਰੂਪ ਹਨ, ਕੁਝ ਵਿਦਵਾਨਾਂ ਨੇ ਜਪੁਜੀ ਦੀ ਦਾਰਸ਼ਨਿਕ ਦ੍ਰਿਸ਼ਟੀ ਨੂੰ ਰੂਪਮਾਨ ਕੀਤਾ ਹੈ ਤੇ ਕੁਝ ਕੁ ਨੇ ਜਪੁਜੀ ਦੇ ਧਰਮ ਦੀ ਵਿਸਮਾਦੀ ਪ੍ਰਕਿਰਤੀ ਨੂੰ ਰਸਯੁਕਤ ਰੂਪ ਵਿਚ ਪ੍ਰਸਤੁਤ ਕੀਤਾ ਹੈ।

'ਜਪੁ' ਵਿਚਲੇ ਕੁਝ ਸਿਧਾਂਤ ਇਉਂ ਵਰਨਣ ਕੀਤੇ ਜਾ ਸਕਦੇ ਹਨ।

1. ਅਕਾਲ ਪੁਰਖ ਹੋਂਦ ਸਰੂਪ ਅਤੇ ਕਾਰਜ ਸੀਮਾ :

ਗੁਰਮਤਿ ਵਿਚਾਰਧਾਰਾ ਅਨੁਸਾਰ ਇਸ ਸ੍ਰਿਸ਼ਟੀ ਦਾ ਕਰਤਾ ਮੁੱਢ ਤੋਂ, ਜੁਗਾਂ ਤੋਂ, ਹੁਣ ਵੀ ਅਤੇ ਅੱਗੇ ਤੋਂ ਵੀ 'ਇੱਕ' ਹੀ ਸੀ ਤੇ 'ਇਕ' ਹੀ ਰਹੇਗਾ। 'ਜਪੁਜੀ' ਦੇ ਪਹਿਲੇ ਸਲੋਕ ਵਿਚ ਹੀ ਇਹ ਗੱਲ ਸਪੱਸ਼ਟ ਸਥਾਪਤ ਕੀਤੀ ਗਈ ਹੈ :

*ਆਦਿ ਸਚੁ॥ ਜੁਗਾਦਿ ਸਚੁ ॥*
*ਹੈ ਭੀ ਸਚੁ॥ ਨਾਨਕ ਹੋਸੀ ਭੀ ਸਚੁ ॥* *(ਪਉੜੀ-੧)*

ਅਤੇ

*ਸਭਨਾ ਜੀਆ ਕਾ ਇਕੁ ਦਾਤਾ*
*ਸੋ ਮੈ ਵਿਸਰਿ ਨ ਜਾਈ ॥* *(ਪਉੜੀ-੭)*

ਅਕਾਲ ਪੁਰਖ ਦੇ ਸਰੂਪ ਬਾਰੇ ਗੁਰੂ ਸਾਹਿਬ ਨੇ ਫੁਰਮਾਨ ਕੀਤਾ ਹੈ :

*ਥਾਪਿਆ ਨ ਜਾਇ ਕੀਤਾ ਨ ਹੋਇ ॥*
*ਆਪੇ ਆਪਿ ਨਿਰੰਜਨੁ ਸੋਇ ॥* *(ਪਉੜੀ-੫)*

ਉਹ 'ਗੁਣੀ ਨਿਧਾਨ', ਵੇਪਰਵਾਹ ਸਾਰੀ ਸ੍ਰਿਸ਼ਟੀ ਨੂੰ ਪੈਦਾ ਕਰਦਾ ਹੈ ਅਤੇ ਉਸ ਦਾ ਭਰਣ-ਪੋਖਣ ਕਰਦਾ ਹੈ।

*ਦੇਦਾ ਦੇ ਲੈਦੇ ਥਕਿ ਪਾਹਿ ॥*
*ਜੁਗਾ ਜੁਗੰਤਰਿ ਖਾਹੀ ਖਾਹਿ ॥ (ਪਉੜੀ-੩)*

*ਕਰਿ ਕਰਿ ਵੇਖੈ ਸਿਰਜਣਹਾਰ ॥ (ਪਉੜੀ-੩੧)*

ਐਸੇ 'ਸੱਚੇ' ਦੀ 'ਸੱਚੀ ਕਾਰ' ਦਾ ਬਿਆਨ ਕਥਨਾ ਕਰੜਾ ਸਾਰ ਹੈ। ਉਹ ਆਪੇ ਹੀ ਆਪਣੇ ਸਰੂਪ ਨੂੰ ਜਾਣਦਾ ਹੈ। ਉਸ ਜਿੱਡਾ ਵੱਡਾ ਹੀ ਉਸ ਦੀ ਵਡਿਆਈ ਵਰਨਣ ਕਰ ਸਕਦਾ ਹੈ -

*ਕਿਵ ਕਰਿ ਆਖਾ ਕਿਵ ਸਾਲਾਹੀ...*
*ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ॥ (ਪਉੜੀ-੨੧)*

*ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥ (ਪਉੜੀ-੨੨)*

*ਅੰਤੁ ਨ ਸਿਫਤੀ ਕਹਣਿ ਨ ਅੰਤੁ ॥ (ਪਉੜੀ-੨੪)*

*ਏਤੇ ਕੀਤੇ ਹੋਰਿ ਕਰੇਹਿ ॥*
*ਤਾ ਆਖਿ ਨ ਸਕਹਿ ਕੇਈ ਕੇਇ ॥ (ਪਉੜੀ-੨੬)*

ਅਕਾਲ ਪੁਰਖ ਦੇ ਸਰੂਪ ਸਬੰਧੀ ਗੁਰਮਤਿ ਦਾ ਗਤੀਸ਼ੀਲ ਅਤੇ ਸੁਚੇਤ ਦ੍ਰਿਸ਼ਟੀਕੋਣ ਜਪੁਜੀ ਵਿਚ ਸਥਾਪਤ ਕੀਤਾ ਗਿਆ ਹੈ, ਇਸ ਦਾ ਮੁਕਾਬਲਾ ਦੁਨੀਆਂ ਦੀ ਕੋਈ ਵੀ ਵਿਚਾਰਧਾਰਾ ਜਾਂ ਸਾਹਿਤਕ ਰਚਨਾ ਨਹੀਂ ਕਰ ਸਕਦੀ। ਇਹ ਰਸ ਭਰੀ ਰੂਹਾਨੀ ਦਾਰਸ਼ਨਿਕਤਾ ਹੈ ਜਿਸ ਦਾ ਠਹਿਰਾਓ ਅਤੇ ਵਾਸਾ ਸਚਿਆਰ ਮਨੁੱਖ ਦੇ ਹਿਰਦੇ ਅੰਦਰ ਹੁੰਦਾ ਹੈ।

ਭਾਵੇਂ ਇਹ ਗੱਲ ਹਾਸੇ ਵਿਚ ਹੀ ਕਹੀ ਜਾਂਦੀ ਹੈ ਕਿ ਬੰਦੇ ਨੇ ਅਕਾਲ ਪੁਰਖ ਦੇ ਸਰੂਪ ਘੜ-ਘੜ ਕੇ ਏਨੀਆਂ ਮੂਰਤਾਂ ਬਣਾ ਦਿੱਤੀਆਂ ਹਨ ਕਿ ਰੱਬ ਨੂੰ ਵੀ ਇਹ ਲੱਭਣਾ ਮੁਸ਼ਕਿਲ ਹੋ ਗਿਆ ਹੈ ਕਿ ਮੈਂ ਕਿਹੜੀ ਮੂਰਤ ਵਿਚ ਹਾਂ। ਇਹ ਵੀ ਕਿਹਾ ਜਾਂਦੈ ਕਿ ਬੰਦੇ ਨੇ ਰੱਬ ਦੀਆਂ ਏਨੀਆਂ ਸ਼ਕਲਾਂ ਬਣਾ ਕੇ

ਉਸ ਤੋਂ ਬਦਲਾ ਲਿਆ ਹੈ ਕਿ ਉਸ ਨੇ ਵੀ ਏਨੀਆਂ ਸ਼ਕਲਾਂ ਵਾਲੇ ਮਨੁੱਖ ਪੈਦਾ ਕੀਤੇ ਹਨ। ਗੁਰਮਤਿ ਸ੍ਰਿਸ਼ਟੀ ਨੂੰ ਚਲਾਉਣ ਹਿੱਤ ਵੱਖ-ਵੱਖ ਦੇਵਤਿਆਂ ਦੀ ਹੋਂਦ ਨੂੰ ਨਹੀਂ ਮੰਨਦੀ।

ਸਾਰੀ ਗੁਰਬਾਣੀ ਉਪਦੇਸ਼ ਕਰਦੀ ਹੈ ਕਿ ਜਗਤ ਦਾ ਜਨਮਦਾਤਾ, ਰਿਜਕਦਾਤਾ ਅਤੇ ਮੁਕਤਿਦਾਤਾ ਇਕ ਅਕਾਲ ਪੁਰਖ ਹੀ ਹੈ, ਬ੍ਰਹਮਾ, ਵਿਸ਼ਨੂੰ ਜਾਂ ਸ਼ਿਵ ਨਹੀਂ।

*ਏਕਾ ਮਾਈ ਜੁਗਤਿ ਵਿਆਈ, ਤਿਨਿ ਚੇਲੇ ਪਰਵਾਣੁ ॥*
*ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥*
*ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥*
*ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥*

*(ਪਉੜੀ-੩੦)*

## 2. ਸ੍ਰਿਸ਼ਟੀ ਦੀ ਉਤਪਤੀ ਤੇ ਵਿਸ਼ਾਲਤਾ :

ਸ੍ਰਿਸ਼ਟੀ ਦੀ ਰਚਨਾ ਕਦੋਂ ਹੋਈ, ਕਿਵੇਂ ਹੋਈ - ਇਸ ਦਾ ਪਤਾ ਲਗਾਉਣਾ ਜਾਂ ਇਸ ਦੀ ਵਿਸ਼ਾਲਤਾ ਦਾ ਅੰਤ ਪਾਉਣਾ ਸੰਭਵ ਨਹੀਂ। ਉਸ ਅਕਾਲ ਪੁਰਖ ਦੇ ਹੁਕਮ ਵਿਚ ਹੀ ਇਹ ਆਕਾਰ ਉਤਪੰਨ ਹੋਏ ਹਨ ਅਤੇ ਸਾਰਾ 'ਪਾਸਾਓ' ਉਸਦੇ ਇਕ 'ਕਵਾਉ' (ਹੁਕਮ) ਨਾਲ ਹੀ ਹੋਇਆ ਹੈ-

*ਹੁਕਮੀ ਹੋਵਨਿ ਆਕਾਰ, ਹੁਕਮੁ ਨ ਕਹਿਆ ਜਾਈ ॥ (ਪਉੜੀ-੨)*
*ਕੀਤਾ ਪਸਾਉ ਏਕੋ ਕਵਾਉ ॥ (ਪਉੜੀ-੧੬)*

*ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥*
*ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥ (ਪਉੜੀ-੨੧)*

ਭਾਵੇਂ 'ਜਪੁ' ਵਿਚ ਕਾਦਰ ਦੀ ਕਾਇਨਾਤ ਦੇ ਪਸਾਰੇ ਦਾ ਵਰਨਣ ਹੈ ਪਰ ਉਸ ਦਾ ਅੰਤ ਪਾਉਣ ਦਾ ਦਾਵਾ ਨਹੀਂ ਕੀਤਾ ਗਿਆ ਅਤੇ ਨਾ ਹੀ ਗੁਰਮਤਿ ਵਿਚਾਰਧਾਰਾ ਐਸਾ ਮਨੋਰਥ ਰੱਖਣ ਦੀ ਹਮਾਇਤੀ ਹੈ।

*ਕੇਤੀਆ ਕਰਮ ਭੂਮੀ ਮੇਰ ਕੇਤੇ, ਕੇਤੇ ਧੂ ਉਪਦੇਸ ॥*
*ਕੇਤੇ ਇੰਦ ਚੰਦ ਸੂਰ ਕੇਤੇ, ਕੇਤੇ ਮੰਡਲ ਦੇਸ ॥* *(ਪਉੜੀ-੩੫)*
*ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥* *(ਪਉੜੀ-੨੨)*
*ਕਰਤੇ ਕੈ ਕਰਣੈ ਨਾਹੀ ਸੁਮਾਰੁ ॥* *(ਪਉੜੀ-੧੬)*

*ਏਹੁ ਲੇਖਾ ਲਿਖਿ ਜਾਣੈ ਕੋਇ ॥*
*ਲੇਖਾ ਲਿਖਿਆ ਕੇਤਾ ਹੋਇ ॥*
*ਕੇਤਾ ਤਾਣੁ ਸੁਆਲਿਹੁ ਰੂਪੁ ॥*
*ਕੇਤੀ ਦਾਤਿ ਜਾਣੈ ਕੌਣੁ ਕੂਤੁ ॥* *(ਪਉੜੀ-੧੬)*

ਇਹ ਸ੍ਰਿਸ਼ਟੀ ਕਿਸੇ ਭੌਤਿਕ ਆਧਾਰ ਤੇ ਨਹੀਂ ਖੜੀ ਸਗੋਂ ਘਰਮ ਹੀ ਇਸ ਦਾ ਆਸਰਾ ਹੈ-

*ਧੌਲੁ ਧਰਮੁ ਦਇਆ ਕਾ ਪੂਤੁ ॥*
*ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥* *(ਪਉੜੀ-੧੬)*

ਇਥੇ ਇਹ ਦੱਸਣਾ ਜ਼ਰੂਰੀ ਹੈ ਕਿ ਬਹੁਤ ਸਾਰੇ ਵਿਗਿਆਨੀਆਂ ਨੇ ਧਰਤੀ ਹੀ ਹੋਂਦ ਅਤੇ ਵਿਕਾਸ ਬਾਰੇ ਵੱਖ-ਵੱਖ ਸਿਧਾਂਤ ਦਿੱਤੇ ਹਨ ਅਤੇ ਹੁਣ ਵੀ ਖੋਜ ਜਾਰੀ ਹੈ। ਗੁਰਮਤਿ ਇਸ ਖੋਜ ਦੇ ਵਿਰੁੱਧ ਨਹੀਂ ਪਰ ਜੇ ਕੋਈ ਅਕਾਲ ਪੁਰਖ ਦੀ ਪ੍ਰਾਪਤੀ ਲਈ ਇਹੀ ਸਮਝੇ ਕਿ ਸ੍ਰਿਸ਼ਟੀ ਦੀ ਉਤਪਤੀ ਜਾਂ ਵਿਸ਼ਾਲਤਾ ਬਾਰੇ ਜਾਣ ਕੇ ਹੀ ਉਸ ਨੂੰ ਅਕਾਲ ਪੁਰਖ ਦੀ ਪ੍ਰਾਪਤੀ ਹੋਵੇਗੀ ਤਾਂ ਇਹ ਨਿਸ਼ਚੇ ਹੀ ਉਸ ਦੀ ਭੁੱਲ ਹੋਵੇਗੀ।

ਗਿਆਨ ਖੰਡ ਦੀ ਸੁਰਤ-ਬੋਧ ਹੋਣ ਤੇ ਕੁਦਰਤ ਦੀ ਵਿਸ਼ਾਲਤਾ ਦਾ ਅਨੁਭਵ ਹੋ ਜਾਂਦਾ ਹੈ। ਆਤਮ ਵਿਗਿਆਨੀਆਂ ਨੂੰ ਰੂਹਾਨੀਅਤ ਦੇ ਰਸਤਿਉਂ ਅਤੇ ਭੌਤਿਕ ਵਿਗਿਆਨੀਆਂ ਨੂੰ ਵਿਗਿਆਨਕ ਖੋਜ ਦੇ ਰਸਤਿਉ ਉਹੋ ਅਨੁਭਵ ਹੋਣ ਦੀ ਪ੍ਰਵਿਰਤੀ ਰਹੇਗੀ ਜਿਸ ਦੀ ਸਿਖਰ ਜਪੁਜੀ ਵਿਚ ਬਿਆਨੀ ਗਈ ਹੈ।

## 3. ਧਰਮ ਦੇ ਭਰਮਿਕ ਰੂਪਾਂ ਦਾ ਖੰਡਨ :

ਗੁਰਬਾਣੀ ਵਿਚ ਅਨੇਕਾਂ ਥਾਵਾਂ ਤੇ ਵਹਿਮਾਂ, ਭਰਮਾਂ, ਕਰਮ ਕਾਂਡਾਂ, ਪਾਖੰਡਾਂ ਅਤੇ ਲੋਕ ਪ੍ਰਚਾਰਾ ਦਾ ਖੰਡਨ ਕੀਤਾ ਗਿਆ ਹੈ। 'ਜਪੁਜੀ' ਵਿਚ ਵੀ ਬੀਜ ਰੂਪ ਵਿਚ ਐਸੇ ਅਨੇਕ ਵਰਨਣ ਮਿਲਦੇ ਹਨ -

*ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥*
*ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵਤਾਰ ॥*
*ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥*
*ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥*
*(ਪਉੜੀ-੧)*

*ਤੀਰਥਿ ਨਾਵਾ ਜੇ ਤਿਸੁ ਭਾਵਾ......* *(ਪਉੜੀ-੬)*

*ਅੰਤਰਗਤਿ ਤੀਰਥਿ ਮਲਿ ਨਾਉ ॥* *(ਪਉੜੀ-੨੧)*

*ਤੀਰਥੁ ਤਪੁ ਦਇਆ ਦਤੁ ਦਾਨੁ ॥*
*ਜੇ ਕੋ ਪਾਵੈ ਤਿਲ ਕਾ ਮਾਨੁ ॥* *(ਪਉੜੀ-੨੧)*

ਗੁਰਮਤਿ, ਸੰਸਾਰ ਦੀ ਕਾਰ ਚਲਾਉਣ ਹਿੱਤ, ਵੱਖ-ਵੱਖ ਦੇਵੀ ਦੇਵਤਿਆਂ ਦੀ ਹੋਂਦ ਨੂੰ ਵੀ ਸਵੀਕਾਰ ਨਹੀਂ ਕਰਦੀ। ਸਾਡੇ ਲਈ ਸਾਡਾ ਗੁਰੂ ਹੀ ਈਸਰੁ, ਗੋਰਖ, ਬ੍ਰਹਮਾ ਅਤੇ ਪਾਰਵਤੀ ਹੈ। ਉਹ ਅਕਾਲ ਪੁਰਖ ਆਪ ਹੀ ਮਾਇਆ, ਬਾਣੀ ਅਤੇ ਬ੍ਰਹਮਾ ਰੂਪ ਹੈ - ਉਸੇ ਨੂੰ ਹੀ ਨਮਸਕਾਰ ਹੈ-

*ਸੁਅਸਤਿ ਆਥਿ ਬਾਣੀ ਬਰਮਾਉ ॥* *(ਪਉੜੀ-੨੧)*

*ਗੁਰੁ ਈਸਰੁ ਗੁਰੁ ਗੋਰਖੁ ਬਰਮਾ*
*ਗੁਰੁ ਪਾਰਬਤੀ ਮਾਈ ॥* *(ਪਉੜੀ-੫)*

*ਏਕਾ ਮਾਈ ਜੁਗਤਿ ਵਿਆਈ...* *(ਪਉੜੀ-੩੦)*

ਅਕਾਲ ਪੁਰਖ ਦੀ ਪ੍ਰਾਪਤੀ ਜੰਗਲਾਂ ਵਿਚ ਜਾ ਕੇ ਜਾਂ ਤਪ ਆਦਿ ਕਰਕੇ ਨਹੀਂ ਹੋਣੀ, ਸਗੋਂ ਸਰੀਰ ਰੂਪੀ ਭਾਂਡੇ ਵਿਚ ਹੀ 'ਵਸਤੁ' ਸਮੋਈ ਹੋਈ ਹੈ।

*ਮਤਿ ਵਿਚਿ ਰਤਨ ਜਵਾਹਰ ਮਾਣਿਕ ॥*
*ਜੇ ਇਕ ਗੁਰ ਕੀ ਸਿਖ ਸੁਣੀ ॥* *(ਪਉੜੀ-੬)*

## 4. ਮਨੁਖ ਦੇ ਪ੍ਰਕਾਰ, ਪ੍ਰਕਿਰਤੀ ਅਤੇ ਕਾਰਜ :

ਪ੍ਰਭੂ ਦੀ ਹੋਂਦ ਬਾਰੇ ਯਕੀਨ ਰੱਖਣ ਵਾਲੇ ਮਨੁਖ ਆਸਤਕ ਕਹੇ ਜਾਂਦੇ ਹਨ ਤੇ ਦੂਜੇ ਨਾਸਤਕ। 'ਜਪੁ' ਦੀ ਬਾਣੀ ਵਿਚ ਜਿਥੇ ਉਹਨਾਂ ਆਸਤਕਾਂ ਦਾ ਜ਼ਿਕਰ ਹੈ ਜੋ ਰੱਬ ਨੂੰ 'ਹਾਦਰਾ ਹਦੂਰ' ਮੰਨਦੇ ਹਨ ਉਥੇ ਐਸੇ ਆਸਤਕ ਵੀ ਹਨ ਜਿਹਨਾਂ ਨੂੰ ਅਕਾਲ ਪੁਰਖ ਦੂਰ ਜਾਪਦਾ ਹੈ।

*ਗਾਵੈ ਕੋ ਜਾਪੈ ਦਿਸੈ ਦੂਰਿ ॥*
*ਗਾਵੈ ਕੋ ਵੇਖੈ ਹਾਦਰਾ ਹਦੂਰਿ ॥* *(ਪਉੜੀ-੩)*

ਅਕਾਲ ਪੁਰਖ ਦੀ ਰਚਨਾ ਵਿਚ ਅਣਗਿਣਤ ਜੀਵ ਚੰਗੇ ਤੇ ਮੰਦੇ ਕਾਰਜ ਕਰ ਰਹੇ ਹਨ। ਅਣਗਿਣਤ ਹੀ ਜਪੁ, ਤਪੁ ਪੂਜਾ, ਪ੍ਰੇਮ, ਪਾਠ ਵੀਚਾਰ ਆਦਿਕ ਕਰ ਰਹੇ ਹਨ। ਦੂਜੇ ਪਾਸੇ ਅਸੰਖਾ ਅੰਧਘੋਰ ਮੂਰਖ, ਹਰਾਮਖੋਰ, ਕੁੜਿਆਰ, ਮਲੇਛ, ਨਿੰਦਕ ਤੇ ਪਾਪੀ ਵੀ ਹਨ। ਅਸੰਖ ਹੀ ਧੱਕੇ ਨਾਲ ਆਪਣਾ ਹੁਕਮ ਮਨਵਾ ਮਨਵਾ ਕੇ ਇਸ ਸੰਸਾਰ ਤੋਂ ਕੂਚ ਕਰ ਚੁੱਕੇ ਹਨ।

*ਅਸੰਖ ਅਮਰ ਕਰਿ ਜਾਹਿ ਜੋਰ ॥* *(ਪਉੜੀ ੧੮)*

ਬੇਅੰਤ ਸੂਰਮੇ ਅਤੇ ਕਈ ਹੋਰ ਅਕਾਲ ਪੁਰਖ ਦੇ ਦਰ ਤੇ ਮੰਗਤੇ ਹਨ ਜੋ ਪਦਾਰਥ ਪ੍ਰਾਪਤ ਕਰਕੇ ਵੀ ਨਾਸ਼ੁਕਰੇ ਹਨ। ਪਰ ਦੂਜੇ ਪਾਸੇ 'ਕੇਈ ਕੇਇ' ਐਸੇ ਵੀ ਹਨ ਜਿਹਨਾਂ ਦਾ ਰੋਮ ਰੋਮ ਸ਼ੁਕਰਾਨੇ ਵਿਚ ਅਰਜੋਈ ਕਰਦਾ ਹੈ-

*ਆਪੇ ਜਾਣੈ ਆਪੇ ਦੇਇ ॥* *(ਪਉੜੀ-੨੫)*

ਅਕਾਲ ਪੁਰਖ ਦੇ ਬੇਅੰਤ ਸੇਵਕ ਹਨ ਜੋ ਬੇਅੰਤ ਪ੍ਰਕਾਰ ਦੇ ਧਿਆਨ ਧਾਰ ਕੇ ਉਸ ਨੂੰ ਯਾਦ ਕਰਦੇ ਹਨ :

*ਕੇਤੀਆ ਸੁਰਤੀ ਸੇਵਕ ਕੇਤੇ*
*ਨਾਨਕ ਅੰਤੁ ਨ ਅੰਤੁ ॥* *(ਪਉੜੀ-੩੫)*

ਕਿਸੇ ਰੰਗ ਵਿਚ ਬੈਠਾ ਮਨੁੱਖ ਉਪਰੋਕਤ ਵਿਭਿੰਨਤਾ ਤੇ ਵਿਸ਼ਾਲਤਾ ਨੂੰ ਦੇਖ ਕੇ ਜਦ ਹੈਰਾਨ - ਪਰੇਸ਼ਾਨ ਹੁੰਦਾ ਹੈ ਤਾਂ 'ਜਪੁਜੀ' ਦਾ ਅਮਰ ਸੰਦੇਸ਼ 'ਵਾਰਿਆ ਨ ਜਾਵਾ ਏਕ ਵਾਰ, ਜੋ ਤੁਧੁ ਭਾਵੈ ਸਾਈ ਭਲੀ ਕਾਰ' ਉਸ ਨੂੰ ਵਿਚਲਿਤ ਨਹੀਂ ਹੋਣ ਦੇਂਦਾ। ਸਗੋਂ ਜਿਗਿਆਸੂ ਭਗਤ ਇਸ ਦਾ ਆਨੰਦ ਮਾਣਦਾ ਹੈ ਤੇ ਇਹਨਾਂ ਵੱਖ-ਵੱਖ ਤਰ੍ਹਾਂ ਦੇ ਮਨੁੱਖਾਂ ਦੇ ਵਰਨਣ ਵਿਚ ਆਪਣੀ ਸਥਿਤੀ ਨੂੰ ਵੇਖਣ ਜੋਖਣ ਦਾ ਉਪਰਾਲਾ ਕਰਦਾ ਹੈ ਅਤੇ ਉਸ ਤੋਂ ਉਚੇਰੇ ਆਦਰਸ਼ ਦੀ ਪ੍ਰਾਪਤੀ ਲਈ ਯਤਨਸ਼ੀਲ ਹੁੰਦਾ ਹੈ।

'ਜਪੁ' ਬਾਣੀ ਅਨੁਸਾਰ ਇਸ ਧਰਤੀ ਤੇ ਕੋਈ ਵੀ ਨਾਸਤਕ ਨਹੀਂ ਹੋ ਸਕਦਾ ਕਿਉਂਕਿ ਜੇਤੀ ਇਹ ਸ੍ਰਿਸ਼ਟੀ ਪੈਦਾ ਕੀਤੀ ਹੋਈ ਹੈ ਤੇਤੀ 'ਨਾਉ' ਹੈ ਅਤੇ ਨਾਮ ਤੋਂ ਬਿਨਾ ਕੋਈ ਥਾਉ ਨਹੀਂ ਹੈ। ਕੋਈ ਐਸਾ ਹਿਰਦਾ ਨਹੀਂ ਜਿਥੇ ਨਾਮ ਨਹੀਂ ਵਸਦਾ।

*ਜੇਤਾ ਕੀਤਾ ਤੇਤਾ ਨਾਉ ॥*
*ਵਿਣੁ ਨਾਵੈ ਨਾਹੀ ਕੋ ਥਾਉ ॥* *(ਪਉੜੀ-੧੯)*

ਮਨੁੱਖ ਰੱਬ ਨੂੰ ਮੰਨੇ ਭਾਵੇਂ ਨਾ, ਪਰ ਰੱਬ ਉਸ ਨੂੰ ਜ਼ਰੂਰ ਮੰਨਦਾ ਹੈ ਤੇ ਉਸ ਵਿਚ ਵਸਦਾ ਹੈ।

### 5. ਸ਼ਬਦ-ਗੁਰੂ ਦਾ ਸਿਧਾਂਤ :

ਗੁਰਮਤਿ ਸ਼ਬਦ ਦੇ 'ਪਰਚੇ' ਵਿਚ ਯਕੀਨ ਰੱਖਦੀ ਹੈ। ਇਹ ਸਾਡਾ ਪ੍ਰਧਾਨ ਸਿਧਾਂਤ ਹੈ। ਗੁਰੂ ਨਾਨਕ ਸਾਹਿਬ ਨੇ ਸਿੱਧਾਂ ਨੂੰ 'ਸ਼ਬਦ ਗੁਰੂ ਸੁਰਤਿ ਧੁਨਿ ਚੇਲਾ' ਦੀ ਹੀ ਜਾਣਕਾਰੀ ਦਿੱਤੀ ਹੈ। 'ਜਪੁ' ਵਿਚ ਵੀ ਇਹ ਵਿਚਾਰ ਇਸ ਤਰ੍ਹਾਂ ਪੇਸ਼ ਕੀਤਾ ਹੈ -

*ਪੰਚਾ ਕਾ ਗੁਰੁ ਏਕੁ ਧਿਆਨੁ ॥* *(ਪਉੜੀ-੧੬)*

*ਅਖਰੀ ਨਾਮੁ ਅਖਰੀ ਸਾਲਾਹ ॥*
*ਅਖਰੀ ਗਿਆਨੁ ਗੀਤ ਗੁਣ ਗਾਹ ॥* *(ਪਉੜੀ ੧੯)*

'ਅਖਰੀ ਲਿਖਣੁ ਬੋਲਣੁ ਬਾਣਿ' ਸਾਖਰਤਾ ਮੁਹਿੰਮ ਲਈ ਵੀ ਇਕ ਢੁੱਕਵਾ ਨਾਅਰਾ (slogan) ਹੈ। ਨਾ ਉਸ ਦਾਤਾਰ ਦੇ ਅੱਗੇ ਕੁੱਝ ਰੱਖਣ ਨਾਲ ਦਰਬਾਰ ਦਿੱਸਦਾ ਹੈ ਤੇ ਨਾ ਹੀ ਮੂੰਹੋਂ ਕੁੱਝ ਬੋਲਣ ਨਾਲ ਉਹ ਸਾਡੇ ਨਾਲ ਪਿਆਰ ਕਰੇਗਾ ਸਗੋਂ ਅੰਮ੍ਰਿਤ ਵੇਲੇ ਉਸ ਦੀਆਂ ਵਡਿਆਈਆਂ ਦੀ ਵੀਚਾਰ ਨਾਲ ਹੀ ਪ੍ਰਾਪਤੀ ਹੋਣੀ ਹੈ। ਸ਼ਬਦ ਗੁਰੂ ਦੇ ਰਾਹੀਂ ਹੀ ਨਾਮ ਅਤੇ ਗਿਆਨ ਦੀ ਪ੍ਰਾਪਤੀ ਹੋਣੀ ਹੈ -

*ਗੁਰਮੁਖਿ ਨਾਦੰ ਗੁਰਮੁਖਿ ਵੇਦੰ... (ਪਉੜੀ-੫)*

ਮੈਲੇ ਹੱਥ ਪਾਣੀ ਨਾਲ ਅਤੇ ਮੂਤ-ਪਲੀਤੇ ਕੱਪੜੇ ਸਾਬਣ ਨਾਲ ਧੋਏ ਜਾਂਦੇ ਹਨ ਪਰ ਜੇ 'ਮਤਿ' ਪਾਪਾਂ ਨਾਲ ਭਰੀ ਜਾਏ ਤਾਂ ਉਸ ਨੂੰ ਨਾਮ ਦੇ ਸਾਬਣ ਨਾਲ ਧੋਇਆ ਜਾ ਸਕਦੈ -

*ਭਰੀਐ ਮਤਿ ਪਾਪਾ ਕੈ ਸੰਗਿ ॥*
*ਓਹੁ ਧੋਪੈ ਨਾਵੈ ਕੈ ਰੰਗਿ ॥ (ਪਉੜੀ-੨੦)*

6. ਜੀਵਨ ਮਨੋਰਥ :

ਗੁਰਮਤਿ ਅਨੁਸਾਰ ਮਨੁੱਖਾ ਜੀਵਨ ਦਾ ਮਨੋਰਥ ਅਕਾਲ ਪੁਰਖ ਜਾਂ ਉਸ ਦੀ ਬਣਾਈ ਸ੍ਰਿਸ਼ਟੀ ਦਾ ਅੰਤ ਪਾਉਣਾ ਨਹੀਂ ਹੈ ਅਤੇ ਨਾ ਹੀ ਕੋਈ ਮਨੁੱਖ ਇਸ ਦਾ ਅੰਤ ਪਾ ਸਕਦੈ। ਉਸ ਦੀ ਕੁਦਰਤ ਦਾ ਲੇਖਾ ਨਹੀਂ ਲਿਖਿਆ ਜਾ ਸਕਦਾ।

*ਲੇਖਾ ਲਿਖਿਆ ਕੇਤਾ ਹੋਇ ॥ (ਪਉੜੀ-੧੬)*

*ਅੰਤੁ ਨ ਸਿਫਤੀ ਕਹਣਿ ਨ ਅੰਤੁ ॥ (ਪਉੜੀ-੨੪)*

ਸਾਡਾ ਜੀਵਨ ਮਨੋਰਥ ਪ੍ਰਭੂ ਦੀ ਸਿਫਤ ਸਾਲਾਹ ਹੈ ਅਤੇ ਇਹ ਹੀ ਸਭ ਤੋਂ ਵੱਡੀ ਪਾਤਸ਼ਾਹੀ ਹੈ :-

*ਜਿਸ ਨੋ ਬਖਸੇ ਸਿਫਤਿ ਸਾਲਾਹ ॥*
*ਨਾਨਕ ਪਾਤਿਸਾਹੀ ਪਾਤਿਸਾਹੁ ॥ (ਪਉੜੀ-੨੫)*

7. ਗਾਇਨ ਜਾਂ ਸੰਗੀਤਕ ਬਿਰਤੀਆਂ ਦੀ ਘਾੜਤ :

ਸੋਦਰ ਦੀ ਪਉੜੀ ਤੋਂ ਸਪੱਸ਼ਟ ਹੈ ਕਿ ਗੁਰੂ ਨਾਨਕ ਸਾਹਿਬ ਦਾ ਸੁਰ ਮੰਡਲ, ਗਾਇਨ-ਪ੍ਰਵਿਰਤੀ ਵਿਚ ਬੜਾ ਹੀ ਨਿਸਚਾ ਹੈ। ਗੁਰਮਤਿ ਸੰਗੀਤ ਦਾ ਸਰੋਤ ਜਪੁਜੀ ਦੀ ਇਹ ਪਉੜੀ ਹੀ ਬਣਦੀ ਹੈ ਜਿਸ ਵਿਚ

*ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ।।*
*ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ।।*
*ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ*
*ਗਾਵੈ ਰਾਜਾ ਧਰਮੁ ਦੁਆਰੇ ।।*
*ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ*
*ਲਿਖਿ ਲਿਖਿ ਧਰਮੁ ਵੀਚਾਰੇ ।।*
*ਗਾਵਹਿ ਈਸਰੁ ਬਰਮਾ ਦੇਵੀ*
*ਸੋਹਨਿ ਸਦਾ ਸਵਾਰੇ ।।*
*ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ ।।*
*ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ ।।*
*ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ।।*
*ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ ।।*
*ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ ।।*
*ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ।।*
*ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ ।।*
*ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ ।।*
*ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ*
*ਰਤੇ ਤੇਰੇ ਭਗਤ ਰਸਾਲੇ ।।*
*ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ*
*ਨਾਨਕੁ ਕਿਆ ਵੀਚਾਰੇ ।।* *(ਪਉੜੀ-੨੭)*

8. ਨਦਰਿ-ਕਰਮ ਦਾ ਸਿਧਾਂਤ :

ਗੁਰਮਤਿ ਕੁਕਰਮੀਆਂ ਜਾਂ ਪਾਪੀਆਂ ਨੂੰ ਇਹ ਲਾਲਚ ਦੇ ਕੇ ਨਹੀਂ ਬੁਲਾਉਂਦੀ ਕਿ ਤੁਹਾਡੇ ਸਾਰੇ ਪਾਪ ਮਾਫ ਕਰ ਦਿੱਤੇ ਜਾਣਗੇ ਜੇਕਰ ਤੁਸੀਂ ਗੁਰੂ ਦੀ ਸ਼ਰਨ ਵਿਚ ਆ ਜਾਉਗੇ। ਇਹ ਤਾਂ 'ਆਪੇ ਬੀਜ ਆਪੇ ਹੀ ਖਾਹੁ' ਦੇ ਸਿਧਾਂਤ ਤੇ ਪਹਿਰਾ ਦੇਂਦੀ ਹੈ। ਇਹ ਦਾ ਭਾਵ ਇਹ ਵੀ ਨਹੀਂ ਲਿਆ ਜਾ ਸਕਦਾ ਕਿ ਗੁਰੂ ਦੀ ਸ਼ਰਨ ਪਿਆਂ ਭੁੱਲਾਂ ਨਹੀਂ ਬਖਸ਼ਾਈਆਂ ਜਾ ਸਕਦੀਆਂ।

'ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ' ਦੇ ਹੁਕਮ ਅਨੁਸਾਰ ਕੋਈ ਅਕਾਲ ਪੁਰਖ ਦੇ ਨੇੜੇ ਹੋ ਜਾਂਦਾ ਹੈ ਕੋਈ ਦੂਰ। ਮੰਦਕਰਮੀ ਮਨੁੱਖ ਜੇ ਦੁਬਾਰਾ ਸੱਚੇ ਮਨ ਨਾਲ ਸਤਸੰਗਤਿ ਵਿਚ ਜੁੜੇ, ਸੁਕਰਮ ਕਰੇ, ਅਨਦਿਨ ਸੁਕ੍ਰਿਤ ਕਰੇ ਅਤੇ ਜੇ ਉਸ ਤੇ ਨਦਰਿ ਹੋ ਜਾਵੇ ਤਾਂ ਨਿਸ਼ਚੈ ਹੀ ਉਸ ਤੇ ਬਖਸ਼ਿਸ਼ ਹੁੰਦੀ ਹੈ। ਬਿਨਾਂ 'ਨਦਰਿ' ਦੇ ਤਾਂ ਕੇਵਲ ਨਿਰੀ ਝੂਠੀ ਗਪ ਵਾਲੀ ਅਵਸਥਾ ਹੁੰਦੀ ਹੈ -

*ਨਾਨਕ ਨਦਰੀ ਪਾਈਐ, ਕੂੜੀ ਕੂੜੈ ਠੀਸ ॥* *(ਪਉੜੀ-੩੨)*

9. ਜੀਵਨ ਦ੍ਰਿਸ਼ਟੀ ਤੇ ਵਿਗਾਸ ਪ੍ਰਕਿਰਤੀ ਦੀ ਉਸਾਰੀ :

ਸਾਰੀ ਗੁਰਮਤਿ ਸੋਚ ਉਸਾਰੂ ਅਤੇ ਆਸ਼ਾਵਾਦੀ ਹੈ। ਇਸ ਵਿਚ ਜੀਵਨ ਸੰਘਰਸ਼ ਤੋਂ ਭੱਜਣ ਦਾ ਨਹੀਂ ਸਗੋਂ 'ਭਜਨ' ਰਾਹੀਂ ਘੋਲ ਘੁਲਣ ਅਤੇ ਸਫਲ ਹੋਣ ਦਾ ਉਪਦੇਸ਼ ਹੈ। ਨਾਮੁ ਬਾਣੀ ਦੇ ਅਭਿਆਸ ਸਦਕਾ ਸਦਾ ਖੇੜੇ ਵਿਚ ਰਹਿਣ ਦਾ ਸੰਦੇਸ਼ ਹੈ-

*ਨਾਨਕ ਭਗਤਾ ਸਦਾ ਵਿਗਾਸੁ ॥*
*ਸੁਣਿਐ ਦੂਖ ਪਾਪ ਕਾ ਨਾਸੁ ॥* *(ਪਉੜੀ-੮)*

ਗੁਰਮਤਿ ਅਕਾਲ ਪੁਰਖ ਦੇ ਭਾਣੇ ਵਿਚ ਰਹਿਣ-ਦਾ ਹੁਕਮ ਕਰਦੀ ਹੈ। ਸਾਡੀਆਂ ਛਾਲਾਂ ਮਾਰਨੀਆਂ ਸਭ ਵਿਅਰਥ ਹਨ ਜੋ ਕਰਤੇ ਨੇ ਕਰਨਾ ਹੈ ਉਹੀ ਹੋਣਾ ਹੈ ਤੇ ਓਹੀ ਭਲੀਕਾਰ ਹੈ ਜੋ ਉਸ ਨੂੰ ਭਾਵੇ :

*ਜੋ ਤੁਧੁ ਭਾਵੈ ਸਾਈ ਭਲੀ ਕਾਰ ॥* (ਪਉੜੀ-੧੬)

ਇਥੇ ਇਹ ਵੀ ਭਾਵ ਨਹੀਂ ਹੈ ਕਿ ਗੁਰਮਤਿ ਵਿਹਲੜਪੁਣੇ ਦੀ ਮੁਦੱਈ ਹੈ। ਸਗੋਂ 'ਨਾਮ ਜਪੋ, ਕਿਰਤ ਕਰੋ ਤੇ ਵੰਡ ਛਕੋ' ਸਾਡੇ ਤਿੰਨ ਮੁੱਢਲੇ ਅਸੂਲ ਹਨ। ਸ਼ਬਦ ਘੜਨ ਦੀ ਸੱਚੀ ਟਕਸਾਲ ਵਿਚ ਜਤ, ਧੀਰਜ, ਮਤਿ, ਵੇਦ, (ਗਿਆਨ), ਭਉ, ਭਾਉ ਦੀ ਗੱਲ ਹੈ ਉਥੇ ਨਾਲ ਹੀ ਤਪਤਾਓ ਭਾਵ ਮਿਹਨਤ ਕਰਨਾ ਵੀ ਜ਼ਰੂਰੀ ਹੈ। ਕਿਰਤ ਦੀ ਅਗਨੀ ਤੋਂ ਬਿਨਾਂ ਸ਼ਬਦ ਦੀ ਘਾੜਤ ਕਿਵੇਂ ਘੜੀ ਜਾ ਸਕਦੀ ਹੈ? ਭਾਵੇਂ ਸਾਰੇ ਸਦਗੁਣ ਹੋਣ ਫਿਰ ਵੀ ਕਿਰਤ ਕਰਨੀ ਅਤਿ ਜ਼ਰੂਰੀ ਹੈ।

ਗੁਰਮਤਿ ਵਿਚਾਰਧਾਰਾ 'ਦੁੱਖਾਂ' ਨੂੰ ਜੀਵਨ ਦਾ ਜ਼ਰੂਰੀ ਅੰਗ ਮੰਨਦੀ ਹੈ। ਜਦੋਂ ਲਗਾਤਾਰ ਮਿਲੀ ਸੁਖਾਂ ਦੀ ਸੇਜ ਦੁਖਦਾਈ ਬਣ ਜਾਂਦੀ ਹੈ ਤਾਂ 'ਦੁੱਖ' ਇਕ ਦਾਰੂ ਦਾ ਕੰਮ ਦੇਂਦਾ ਹੈ। ਹੋਰ ਤਾਂ ਹੋਰ ਗੁਰਬਾਣੀ ਦੁਖ ਵਿਚ ਵੀ ਸੁਖ ਮਾਨਣ ਦਾ ਉਪਦੇਸ਼ ਦ੍ਰਿੜਾਉਂਦੀ ਹੈ। ਜਪੁਜੀ ਵਿਚ ਰੋਜ਼ਾਨਾ ਇਹ ਜੋਦੜੀ ਕੀਤੀ ਜਾਂਦੀ ਹੈ ਕਿ ਇਕ-ਦੋ ਜਾਂ ਦਸ ਵੀਹ ਦੁੱਖ ਨਹੀਂ ਸਗੋਂ ਕਿੰਨੇ ਹੀ ਦੁੱਖ, ਭੁੱਖ ਤੇ ਸਦਮਾਰਾਂ ਕਿਉਂ ਨਾ ਆ ਘੇਰਣ, ਇਹ ਵੀ ਅਕਾਲ ਪੁਰਖ ਦੀ ਦਾਤ ਹੀ ਮੰਨੀਏ -

*ਕੇਤਿਆ ਦੂਖ ਭੂਖ ਸਦ ਮਾਰ ॥*
*ਏਹਿ ਭਿ ਦਾਤਿ ਤੇਰੀ ਦਾਤਾਰ ॥* (ਪਉੜੀ-੨੫)

ਦੁਖ-ਸੁਖ ਵਿਚ 'ਸਦਾ ਮਨ ਚਾਉ' ਬਣਿਆ ਰਹਿਣਾ ਹੀ 'ਜਪੁਜੀ' ਤੇ ਗੁਰਬਾਣੀ ਦੇ ਕੇਂਦਰੀ ਉਪਦੇਸ਼ਾਂ ਵਿਚੋਂ ਇਕ ਹੈ। ਸਿੱਖ ਜੀਵਨ ਸਹਿਜ ਦਾ ਜੀਵਨ ਹੈ, ਚੜ੍ਹਦੀ ਕਲਾ ਵਿਚ ਰਹਿਣ ਦਾ ਜੀਵਨ ਹੈ। ਜਪੁਜੀ ਦੇ ਉਪਰ ਦਿੱਤੇ ਉਪਦੇਸ਼ ਸਾਡੇ ਲਈ ਦੁਖਦਾਈ ਝਟਕੇ ਸਹਿਣ ਯੰਤਰ (shock absorber) ਦਾ ਕੰਮ ਦੇਂਦੇ ਹਨ।

*ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥* (ਪਉੜੀ-੨)

ਗਾਵਣ, ਸੁਣਨ ਅਤੇ ਮਨ ਵਿਚ ਪ੍ਰੇਮ ਭਾਵ ਦੀ ਉਪਜਨਾ ਕਰਕੇ ਸੁੱਖਾਂ ਦਾ ਵਾਸ ਹੁੰਦਾ ਹੈ -

*ਗਾਵੀਐ ਸੁਣੀਐ ਮਨਿ ਰਖੀਐ ਭਾਉ ॥*
*ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥ (ਪਉੜੀ-੫)*

ਮਨੁੱਖੀ ਹੀਰੇ ਦੀ ਘਾੜਤ ਵਿਚ ਸਭ ਤੋਂ ਵੱਧ ਵਿਆਪਕ ਤੌਰ ਤੇ ਚੰਬੜਿਆ ਰੋਗ ਹਉਮੈ ਦਾ ਹੈ। ਹਉਮੈ ਜਾਂ ਇਸ ਦੇ ਸਮਾਨ ਅਰਥਕ ਸ਼ਬਦ ਕਈ ਹਜ਼ਾਰ ਵਾਰ ਗੁਰਬਾਣੀ ਵਿਚ ਆਏ ਹਨ। ਡਾ: ਜਸਵੰਤ ਸਿੰਘ ਨੇਕੀ ਅਨੁਸਾਰ ਸ਼ਾਇਦ ਇਤਨੀ ਵਾਰ ਕਈ ਵੱਡੇ ਮੁੱਖ ਸੰਕਲਪ ਨਾਮ, ਹੁਕਮ, ਮਾਇਆ, ਕਾਲ, ਨਦਰ ਆਦਿ ਵੀ ਨਹੀਂ ਆਏ। ਜਪੁਜੀ ਵਿਚ ਹਉਮੈ ਦੀ ਦੁਰਗਤਿ ਦਾ ਅੰਦਾਜਾ ਸਤਵੀਂ ਪਉੜੀ ਤੋਂ ਸਹਿਜੇ ਹੀ ਲਿਆ ਜਾ ਸਕਦੈ।

*ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥ (ਪਉੜੀ-੭)*

ਭਾਵੇਂ ਕਿਡੀ ਲੰਮੀ ਉਮਰ ਹੋ ਜਾਵੇ ਤੇ ਨੌ ਖੰਡਾਂ ਦੇ ਲੋਕ ਸ਼ਰਧਾਲੂ ਅਤੇ ਅਗਿਆਕਾਰ ਬਣ ਜਾਣ ਤਾਂ ਵੀ ਐ ਮੂੜੇ ਮਨੁੱਖ, ਜੇ ਪਾਤਸ਼ਾਹ ਦੀ ਨਦਰਿ ਨਹੀਂ ਹੋਈ ਤਾਂ ਉਸ ਦੇ ਦਰਬਾਰ ਵਿਚ ਕੀਟਾ ਅੰਦਰ ਕੀਟ, ਇਕ ਮਾਮੂਲੀ ਕੀਟ ਜਿਹਾ ਹੋਵੇਂਗਾ ਤੇ ਕਿਸੇ ਨੇ ਤੇਰੀ ਵਾਤ ਵੀ ਨਹੀਂ ਪੁਛਣੀ। ਹਉਮੈ ਨੂੰ ਦੂਰ ਕਰਨ ਦਾ ਸਭ ਤੋਂ ਵਧੀਆ ਢੰਗ ਉਸ ਅਕਾਲ ਪੁਰਖ ਦੇ ਹੁਕਮ ਨੂੰ ਸਮਝਣਾ ਹੀ ਹੈ।

*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥ (ਪਉੜੀ-੨)*

ਸਾਡੀ ਕੋਈ ਵਡਿਆਈ ਨਹੀਂ, ਕੋਈ ਗੁਣ ਨਹੀਂ, ਸਭ ਉਸੇ ਦਾਨੇ-ਬੀਨੇ-ਦਾਤੇ ਦੀ ਹੀ ਦੇਣ ਹੈ।

*ਸਭਿ ਗੁਣ ਤੇਰੇ ਮੈ ਨਾਹੀ ਕੋਇ ॥*
*ਵਿਣੁ ਗੁਣ ਕੀਤੇ ਭਗਤਿ ਨ ਹੋਇ ॥ (ਪਉੜੀ-੨੧)*

## 10. ਮਨੁੱਖੀ ਏਕਾ ਤੇ ਵਿਸ਼ਵ ਸ਼ਾਂਤੀ :

ਰਾਸ਼ਟਰੀ ਏਕੇ ਦੀ ਗੱਲ ਤਾਂ ਸਕੁੰਚਿਤ ਧਾਰਨਾ ਹੈ। ਗੁਰਮਤਿ ਮਨੁੱਖੀ ਏਕੇ ਦੀ ਗੱਲ ਕਰਦੀ ਹੈ ਕਿਉਂਕਿ ਇਹ ਇਕ ਅਕਾਲ ਪੁਰਖ ਤੋਂ ਹੀ ਸਭ ਦੀ ਉਤਪਤੀ ਮੰਨਦੀ ਹੈ।

'ਜਪੁ' ਵਿਚ ਮਨੁੱਖੀ ਏਕੇ ਤੇ ਵਿਸ਼ਵ ਸ਼ਾਂਤੀ ਦਾ ਸੰਦੇਸ਼ ਹੈ ਜੋ ਕਿ ਗੁਰਮਤਿ ਵਿਚਾਰਧਾਰਾ ਦਾ ਆਧਾਰ ਹੈ। 'ਸਗਲ ਜਾਮਾਤੀ' ਦਾ ਉਪਦੇਸ਼ ਕੇਵਲ ਜੋਗੀਆਂ ਲਈ ਹੀ ਨਹੀਂ ਸਗੋਂ ਮਨੁੱਖ ਮਾਤਰ ਲਈ ਹੈ। ਸਭਨਾਂ ਨੂੰ ਆਪਣਾ ਮਿੱਤਰ ਤੇ ਸੰਗੀ ਜਾਣੋ। ਜੇ ਕੋਈ ਵੀ ਅਮੀਰ-ਗਰੀਬ, ਕਿਸੇ ਵੀ ਜਾਤ ਧਰਮ-ਫਿਰਕੇ-ਇਲਾਕੇ ਰੰਗ ਰੂਪ ਵਾਲਾ ਵਿਅਕਤੀ 'ਨਾਮ' ਨੂੰ ਧਿਆਏਗਾ ਓਹ 'ਮਸਕਤਿ ਘਾਲਿ' ਲੈ ਜਾਏਗਾ।

*ਜਿਨੀ ਨਾਮੁ ਧਿਆਇਆ   ਗਏ ਮਸਕਤਿ ਘਾਲਿ ॥ (ਸਲੋਕ)*

ਇਹ ਕੇਵਲ ਸਿੱਖਾਂ ਲਈ ਹੀ ਨਹੀਂ ਸਗੋਂ ਸਮੁੱਚੀ ਮਨੁੱਖਤਾ ਲਈ ਹੈ। 'ਪੰਚ ਪਰਵਾਣੁ' ਹੋਣ ਲਈ ਕਿਸੇ ਵੱਖਰੇ ਧਰਮ ਦਾ ਅਨੁਯਾਈ ਹੋਣਾ ਜ਼ਰੂਰੀ ਨਹੀਂ। ਸਭਨਾਂ ਜੀਆਂ ਦਾ ਇਕ ਹੀ ਦਾਤਾ ਹੈ ਤੇ ਉਹ ਹੀ ਸਭਨਾਂ ਦੀ ਸਾਰ ਕਰ ਰਿਹਾ ਹੈ। 'ਜਪੁ' ਦਾ ਇਹ ਸਿਧਾਂਤ ਗੁਰੂ ਸਾਹਿਬ ਨੇ ਜੀਵਿਆ ਹੈ ਤੇ ਪਰਚਾਰਿਆ ਹੈ। ਇਹ ਕਹਿਣਾ ਕਿ ਕੇਵਲ ਸਿੱਖਾਂ ਨੂੰ ਹੀ ਅਕਾਲ ਪੁਰਖ ਦੀ ਪ੍ਰਾਪਤੀ ਹੋ ਸਕਦੀ ਹੈ ਹੋਰਨਾਂ ਧਰਮਾਂ ਵਾਲਿਆਂ ਨੂੰ ਨਹੀਂ - ਇਹ ਸੋੜੀ ਸੋਚ ਦਾ ਸਿੱਟਾ ਹੈ।

## 11. ਅੰਤਿਕਾ :

ਇੰਝ ਇਹ ਕਿਹਾ ਜਾ ਸਕਦੈ ਕਿ ਜਪੁਜੀ ਸਾਹਿਬ ਸਾਰੇ ਗੁਰਮਤਿ ਸਿਧਾਂਤਾਂ ਦਾ ਸਰੋਤ ਹੈ। ਜੇ ਕੋਈ 'ਜਪੁ' ਜੀ ਨੂੰ ਗਹੁ ਨਾਲ ਵਾਚ ਤੇ ਵੀਚਾਰ ਲਵੇ ਉਸ ਨੂੰ ਸਮੁੱਚੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਸ਼ਾ ਵਸਤੂ ਅਤੇ ਸਿਧਾਂਤ ਬਾਰੇ ਚਾਨਣਾ ਹੋ ਜਾਵੇਗਾ। ਜਪੁਜੀ ਨੂੰ ਨਿਤਨੇਮ ਵਿਚ ਪਠਨ ਤੇ ਰਟਨ ਕਰਨ ਦਾ ਮੰਤਵ ਇਸ ਦੀ ਮਕਾਨਕੀ (mechanically) ਮੁਹਾਰਨੀ

ਕਰਨਾ ਨਹੀਂ ਹੈ ਸਗੋਂ ਗੁਰਮਤਿ ਦੀ ਵਿਚਾਰਧਾਰਾ ਨੂੰ ਗ੍ਰਹਿਣ ਕਰਨ ਲਈ ਜਪੁਜੀ ਨੂੰ ਨਿਤ ਨਿਤ ਛੂੰਹਣਾ, ਸਮਝਣਾ ਤੇ ਇਸ ਨੂੰ ਅਨੁਭਵ ਦਾ ਹਿੱਸਾ ਬਨਾਉਣਾ ਹੀ ਸਿੱਖ ਦੇ ਨਿਤਨੇਮ ਦਾ ਉਦੇਸ਼ ਹੈ।

ਜਪੁਜੀ ਦੇ ਸਬੰਧ ਵਿਚ ਕੋਈ ਅੰਤਲੇ ਸ਼ਬਦ ਕਹਿ ਦੇਣੇ, ਐਸੀ ਕਿਸੇ ਦੀ ਕੁਦਰਤ ਨਹੀਂ ਹੈ। ਜਿੰਨਾ ਵੀ ਕਹਿ ਲਈਏ, ਸਭ ਕੁਝ ਨਹੀਂ ਕਹਿ ਸਕਦੇ।

ਇਹ ਨਿਮਾਣਾ ਜਿਹਾ ਕਾਰਜ, ਇਕ ਨਮਸਕਾਰ ਹੈ, ਸੁਅਸਤਿ ਹੈ, ਆਦੇਸ ਹੈ, ਓਸ ਵੱਡੀ ਵਡਿਆਈ ਵਾਲੇ ਅਕਾਲ ਪੁਰਖ ਨੂੰ, ਜਪੁਜੀ ਨੂੰ ਤੇ 'ਜਪੁ' ਦੇ ਕਰਤੇ ਗੁਰੂ ਨਾਨਕ ਨੂੰ। ਇਨ੍ਹਾਂ ਸਤਰਾਂ ਦੀ ਲੋਚਾ ਇਹੋ ਲੱਭਣ ਤੇ ਦੱਸਣ ਦੀ ਹੈ ਕਿ ਗੁਰਮਤਿ ਦੀ ਬੁਲੰਦ ਵਿਚਾਰਧਾਰਾ ਦਾ ਆਧਾਰ ਜਪੁਜੀ ਵਰਗੀ ਗੁਰੂ ਨਾਨਕ ਦੀ ਸ਼ਾਹਕਾਰ ਬਣੀ ਹੈ ਜੋ ਸਿੱਖੀ ਸਿਧਾਂਤਾਂ ਦਾ ਮੁੱਖ ਸਰੋਤ ਹੈ। ਇਹ ਇਕ ਹੋਰ ਉਪਰਾਲਾ ਹੈ ਜਪੁਜੀ ਨੂੰ ਸਮਝਣ ਸਮਝਾਵਣ ਦਾ। ਅਰਥ ਬੋਧ ਤੋਂ ਸਿਧਾਂਤ ਦੀ ਸੇਧ ਲੈ ਸਕੀਏ ਇਹ ਜੋਦੜੀ ਕਰਨੀ ਜੀਵ ਨੂੰ ਫੱਬਦੀ ਹੈ।

# 11

*ਸਹਿਜ ਪਾਠ ਮੁਕਾਬਲਿਆਂ ਦੇ ਵਿਦਿਆਰਥੀਆਂ ਲਈ*

## ਕੁੱਝ ਮਾਡਲ ਸੁਆਲ

1. ਫੁਰਮਾਨ ਪੂਰੇ ਕਰੋ...

   1. ਜੀਅ ਜਾਤਿ ਰੰਗਾ ਕੇ ਨਾਵ।।

      ................................................।।

   2. ਬਹੁਤਾ ਕਰਮਿ ਲਿਖਿਆ ਨਾ ਜਾਇ।।

      ................................................।।

   3. ਧੌਲ ਧਰਮ ਦਇਆ ਕਾ ਪੂਤੁ।।

      ................................................।।

   4. ਗਾਵੀਐ ਸੁਣੀਐ ਮਨਿ

      ................................................।।

   5. ਅਸੰਖ ਅਮਰ ਕਰਿ ਜਾਹਿ ਜੋਰ।।

      ................................................।।

2. ਖਾਲੀ ਥਾਵਾਂ ਤੇ ਅਰਥ ਭਰੋ :-

   1. ਤਾਣ : ..................................
   2. ਅਸੰਖ : ..................................
   3. ਵਿਖਮੁ : ..................................
   4. ਭਾਖਿਆ : ..................................
   5. ਖਾਇਕੁ : ..................................

3. ਸੰਖੇਪ ਉੱਤਰ ਦਿਉ।

1. ਪ੍ਰਮਾਤਮਾ ਆਪ ਹੀ ਜੀਵਾਂ ਦੀਆਂ ਲੋੜਾਂ ਨੂੰ ਜਾਣਦਾ ਹੈ ਤੇ ਆਪ ਹੀ ਉਹਨਾਂ ਨੂੰ ਦਾਤਾਂ ਦਿੰਦਾ ਹੈ। ਇਸ ਸਬੰਧੀ 'ਜਪੁ' ਜੀ ਸਾਹਿਬ ਵਿਚੋਂ ਇਕ ਫੁਰਮਾਨ ਲਿਖੋ।

ਉੱਤਰ ..........................................................................

..........................................................................

..........................................................................

2. ਮੰਨੇ ਤੇ ਮੰਨੈ ਵਿਚ ਕੀ ਅੰਤਰ ਹੈ?

ਉੱਤਰ ..........................................................................

..........................................................................

..........................................................................

4. ਆਪਣੇ ਸ਼ਬਦਾਂ ਵਿਚ ਦੱਸੋ?

1. ਜਪੁਜੀ ਸਾਹਿਬ ਦਾ ਪਾਠ ਤੇ ਵੀਚਾਰ ਕਰਨ ਉਪਰੰਤ ਆਪ ਜੀ ਨੂੰ ਕੀ ਕੀ ਪਤਾ ਲੱਗਾ।
2. ਗੁਰਬਾਣੀ ਇਸ ਸੰਸਾਰ ਵਿਚ ਚਾਨਣ ਫੈਲਾਉਂਦੀ ਹੈ-ਇਸ ਵਿਸ਼ੇ ਤੇ ਵਿਸਤਾਰ ਵਿਚ ਟਿੱਪਣੀ ਲਿਖੋ।
3. 'ਜਪੁ' ਜੀ ਸਾਹਿਬ ਸਮੁੱਚੀ ਗੁਰਬਾਣੀ ਦੀ ਵਿਚਾਰਧਾਰਾ ਦਾ ਸਾਰ ਹੈ। ਕਿਵੇਂ?

# 12

## ਜੋਦੜੀ -- ਲੇਖਕ ਵਲੋਂ

ਪਿਆਰੇ ਵਿਦਿਆਰਥੀ ਵੀਰੋ ਤੇ ਭੈਣੋ,

ਹਥਲੀ ਪੁਸਤਕ ਦਾ ਮੁੱਢ ਉਦੋਂ ਬੱਝਾ ਜਦੋਂ ਸੰਨ 1995-96 ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮਾਸਿਕ ਪੱਤਰ 'ਗੁਰਮਤਿ ਪ੍ਰਕਾਸ਼' ਵਿਚ ਇਕ ਲੇਖ ਲੜੀ ਛਪੀ-'ਦੋ ਪਲ ਬੱਚਿਆਂ ਨਾਲ'। ਇਸ ਲੜੀ ਵਿਚ 'ਜਪੁ', 'ਸੋਦਰ', 'ਸੋਹਿਲਾ' ਦੀ ਬਾਣੀਆਂ ਵਿਚੋਂ ਸੁਆਲ-ਜੁਆਬ ਦੇ ਰੂਪ ਵਿਚ ਗੁਰਬਾਣੀ ਅਰਥ-ਬੋਧ ਕਰਵਾਉਣ ਦਾ ਜਤਨ ਕੀਤਾ ਗਿਆ ਸੀ। ਉਪਰੰਤ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਵਲੋਂ ਸ੍ਰ: ਅਜੀਤ ਸਿੰਘ ਤੇ ਪ੍ਰੋ: ਬਲਵਿੰਦਰਪਾਲ ਸਿੰਘ ਜੀ ਦੇ ਸਹਿਯੋਗ ਨਾਲ ਸੰਨ 1997 ਵਿਚ ਪੁਸਤਕ ਛਪੀ - 'ਜਪੁ-ਸੁਆਲ ਜਵਾਬ'।

ਹੁਣ ਸਹਿਜ ਪਾਠ ਮੁਕਾਬਲਿਆਂ ਵਿਚ ਹਿੱਸਾ ਲੈ ਰਹੇ ਵਿਦਿਆਰਥੀਆਂ ਦੀ ਲੋੜ ਨੂੰ ਮੁੱਖ ਰੱਖਦਿਆਂ ਨਵੇਂ ਲੇਖ ਸ਼ਾਮਲ ਕਰਕੇ ਇਹ ਪੁਸਤਕ ਪ੍ਰਕਾਸ਼ਤ ਕੀਤੀ ਗਈ ਹੈ। ਕਿਰਪਾ ਕਰਕੇ ਆਪਣੇ ਵਡਮੁੱਲੇ ਵੀਚਾਰ ਦੇਣਾ ਜੀ ਤਾਂ ਜੋ ਅਗਲੇਰੇ ਐਡੀਸ਼ਨਾਂ ਵਿਚ ਹੋਰ ਸੁਧਾਰ ਕੀਤਾ ਜਾ ਸਕੇ।

ਮੇਰਾ ਇਹ ਦ੍ਰਿੜ੍ਹ ਵਿਸ਼ਵਾਸ਼ ਬਣ ਗਿਆ ਹੈ ਕਿ ਜੇਕਰ ਕੋਈ ਵੀ ਜਿਗਿਆਸੂ 'ਜਪੁ' ਜੀ ਸਾਹਿਬ ਨੂੰ ਗਹੁ ਨਾਲ ਵਿਚਾਰ ਲਵੇਗਾ ਉਸ ਨੂੰ ਸਮੁੱਚੀ ਬਾਣੀ ਦੀ ਵਿਚਾਰਧਾਰਾ ਸਪੱਸ਼ਟ ਹੋ ਜਾਵੇਗੀ ਤੇ ਉਹ ਕਦੇ ਵੀ ਟਪਲਾ ਨਹੀਂ ਖਾਏਗਾ। ਬਾਣੀ ਸਾਡੇ ਅੰਦਰ ਆਤਮਿਕ ਬਲ ਪੈਦਾ ਕਰੇਗੀ ਅਤੇ ਹਰ ਮਾਰਗ ਤੇ, ਹਰ ਪੰਧ ਤੇ, ਪਥ ਰੁਸ਼ਨਾਏਗੀ।

- ਰੇਣੁਕਾ ਸਰਬਜੀਤ ਸਿੰਘ

